# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



ਜੋ ਅਜਾਦ ਹੋਣਾ ਚਾਹੁੰਦੇ ਹਨ ਉਨ੍ਹਾਂ ਨੂੰ ਖੁਦ ਲੜਾਈ ਵਿੱਢਣੀ ਚਾਹੀਦੀ ਹੈ

ਸ਼ਹੀਦ ਭਗਤ ਸਿੰਘ


ਸੰਪਾਦਕੀ ਕਾਮੇ
ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ: ਬਲਬੀਰ ਸਿੰਘ ਪਰਵਾਨਾ

ਮੁੱਖ ਪ੍ਰਬੰਧਕ : ਸੁਖਵਿੰਦਰ ਬਾਗਪੁਰ
01821-61338(O) & 71438(R)

ਚੰਦੇ ਲਾਈਫ : 500
ਸਾਲਾਨਾ : 50
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :-
ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ,
ਤਰਕਸ਼ੀਲ ਚੌਂਕ,
ਬਰਨਾਲਾ -148101
Phone -0167- 3941466
e-mail -
tarksheel@comeconnect.com

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ :) ਲਿਖਿਆ ਜਾਵੇ।

ਸੰਪਾਦਕ, ਮਾਲਕ, ਛਾਪਕ ਤੇ ਪ੍ਰਕਾਸ਼ਕ ਸ੍ਰੀ ਅਵਤਾਰ ਸਿੰਘ, ਐਡਵੋਕੇਟ, ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ, ਜਲੰਧਰ, ਤੋਂ ਪ੍ਰਿੰਟ ਕਰਵਾ ਕੇ, ਜ਼ਿਲਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


ਕਵਿਤਾ

### ਕਿਦ੍ਹੇ ਅੱਗੇ ਕਰਾਂ ਸਜਦਾ

ਖੁਦਾ, ਪ੍ਰਮਾਤਮਾ ਦੋਹਾਂ 'ਚੋਂ
ਕਿਸ ਦੇ ਗੀਤ ਗਾਵਾਂ ਮੈਂ?
ਕਿਦ੍ਹੇ ਅੱਗੇ ਕਰਾਂ ਸਜਦਾ,
ਤੇ ਕਿਸ ਨੂੰ ਸਿਰ ਝੁਕਾਵਾਂ ਮੈਂ?

ਕੋਈ ਵੀ ਬਣ ਨਹੀਂ ਸਕਿਆ
ਕਦੇ ਜ਼ਾਮਨ ਸੁਰੱਖਿਆ ਦਾ,
ਕਿਵੇਂ ਸੁੱਕੇ ਸਰਾਂ ਦੇ ਪਾਣੀਆਂ
ਤੋਂ, ਤੇਹ ਬੁਝਾਵਾਂ ਮੈਂ?

ਚਲੋ, ਇਹ ਮੰਨ ਲੈਂਦੇ ਹਾਂ
ਉਨ੍ਹਾਂ ਦੀ ਬਹੁਤ ਸ਼ਕਤੀ ਹੈ,
ਉਹ ਸ਼ਕਤੀ ਇਸ ਘੜੀ ਹੁਣ
ਰਗੜ ਕੇ ਕਿੱਥੇ ਲਗਾਵਾਂ ਮੈਂ?

ਸੜੇ ਨੇ ਆਲਣੇ, ਪੰਛੀ ਨੇ
ਥਾਂ ਥਾਂ ਵਿਲ੍ਹਕਦੇ ਫਿਰਦੇ
ਕਿਵੇਂ ਕਲਪਤ-ਕਥਾਵਾਂ ਨਾਲ
ਉਨ੍ਹਾਂ ਨੂੰ ਵਰਾਵਾਂ ਮੈਂ?

ਮੇਰੇ ਸਨਮੁੱਖ ਤਮਾਸ਼ਾ ਰੋਜ਼
ਹੁੰਦੈ ਬਰਬਰੀਅਤ ਦਾ
ਉਹ ਕਿਹੜਾ ਦਿਲ ਹੈ ਜਿਸ ਨੂੰ
ਖੋਲ੍ਹ ਕੇ ਕਿੱਸੇ ਸੁਣਾਵਾਂ ਮੈਂ?

ਬੜਾ ਚਿਰ ਕਰ ਲਿਐ ਵਿਸ਼ਵਾਸ਼
ਧਰਮਾਂ ਦੀ ਜ਼ੁਬਾਨ ਉਤੇ,
ਅਜੇ ਕਿੰਨਾ ਕੁ ਚਿਰ ਚੁੱਕੀ ਫਿਰਾਂ
ਸਿਰ 'ਤੇ ਖੜਾਵਾਂ ਮੈਂ?

ਜੋ ਰੱਬੀ-ਇਲਮ ਲਾ ਦੇਵੇ
ਕਿਸੇ ਤਹਿਜ਼ੀਬ ਨੂੰ ਖੋਰਾ
ਕੀ ਐਸੇ ਇਲਮ ਦੇ ਪੋਥੇ ਨੂੰ
ਪੜ੍ਹ ਕੇ ਅੱਗ ਲਾਵਾਂ ਮੈਂ?

ਸ਼ਿਵਨਾਥ



# ਸੰਪਾਦਕੀ

## ਪੈਸੇ ਅਤੇ ਚੀਜ਼ਾਂ ਦਾ ਜੰਗਲ

ਸਾਡੇ ਆਲੇ ਦੁਆਲੇ ਮਨਭਾਉਂਦੀਆਂ ਚੀਜ਼ਾਂ ਦਾ ਖਿਲਾਰਾ ਪਸਰਿਆ ਪਿਆ ਹੈ। ਜਿੰਨ੍ਹਾਂ ਦੀ ਪ੍ਰਾਪਤੀ ਲਈ ਮਨ ਵਿੱਚ ਲੂਹਰੀਆਂ ਉਠਦੀਆਂ ਰਹਿੰਦੀਆਂ ਹਨ। ਔਖੇ ਸੌਖੇ ਜੋ ਖਰੀਦ ਸਕਦੇ ਹਨ, ਉਹ ਪ੍ਰਾਪਤ ਕਰ ਲੈਂਦੇ ਹਨ। ਦੂਸਰੇ ਪ੍ਰਾਪਤ ਕਰਨ ਲਈ ਹਰ ਗਲਤ ਢੰਗ ਅਪਨਾਉਣ 'ਚ ਕੋਈ ਸ਼ਰਮ ਮਹਿਸੂਸ ਨਹੀਂ ਕਰਦੇ। ਵੱਡਾ ਹਿੱਸਾ, ਮਨ 'ਚ ਹਸਰਤਾਂ ਪਾਲ ਕੇ ਦਰਗੁਜ਼ਰ ਕਰਦਾ ਰਹਿੰਦਾ ਹੈ। ਅਸਲੀ ਅਤੇ ਜਾਅਲੀ ਲੋੜਾਂ ਵਿੱਚ ਫਰਕ ਦੀ ਤਮੀਜ਼ ਕਰਨੀ ਔਖੀ ਹੋਈ ਪਈ ਹੈ। ਕਿਸੇ ਨੂੰ ਕਿੰਨੀਆਂ ਚੀਜ਼ਾਂ ਅਤੇ ਪੈਸੇ ਦੀ ਲੋੜ ਹੈ, ਇਸ ਦਾ ਕੋਈ ਪੈਮਾਨਾ ਨਹੀਂ। ਕੋਈ ਹੱਦ -ਬੰਨਾ ਨਹੀਂ। ਅਸੀਂ ਪੈਸੇ ਅਤੇ ਹੀਜ਼ਾਂ ਦੇ ਜੰਗਲ ਵਿੱਚ ਗੁਆਚ ਗਏ ਹਾਂ। ਮਨੁੱਖੀ ਆਦਰਸ਼ ਤੇ ਜ਼ਿੰਦਗੀ ਨੂੰ ਸੁਹਣਾ, ਸੁਚੱਜਾ ਬਨਾਉਣ ਦੇ ਸੁਫਨੇ ਅਲੋਪ ਹੋ ਗਏ ਹਨ। ਵੱਧ ਤਨਖਾਹਾਂ ਲੈਣ ਵਾਲ਼ੇ, ਪਵਿੱਤਰ ਕਿੱਤੇ ਦੇ ਧਾਰਨੀ ਪ੍ਰੋਫੈਸਰ, ਘੱਟ ਤਨਖਾਹਾਂ ਲੈਣ ਵਾਲੇ ਪੀ.ਸੀ.ਐਸ. ਬਣਨ ਲਈ ਰੱਸੇ ਪੈੜੇ ਤੁੜਾਉਂਦੇ ਆਮ ਦੇਖੇ ਜਾ ਸਕਦੇ ਹਨ। ਉਨ੍ਹਾਂ ਵਿੱਚ ਵਧੀਆ ਪ੍ਰਬੰਧਕ ਬਣਨ ਦਾ ਆਦਰਸ਼ ਨਹੀਂ ਹੁੰਦਾ। ਪੈਸਿਆਂ ਅਤੇ ਚੀਜ਼ਾਂ ਨਾਲ ਘਰ ਭਰਨ ਦੀ ਲਾਲਸਾ ਹੁੰਦੀ ਹੈ। ਕਿਉਂਕਿ ਅਫਸਰੀ ਅਤੇ ਸਿਆਸੀ ਸੱਤਾ ਪੈਸਾ ਅਤੇ ਚੀਜ਼ਾਂ ਕੱਠੀਆਂ ਕਰਨ ਦਾ ਇਕ ਵਸੀਲਾ ਬਣ ਚੁੱਕੀ ਹੈ। ਮਨੁੱਖ ਹਿਤੈਸ਼ੀ, ਸੰਜਮੀ ਅਤੇ ਸੱਚੇ-ਸੁੱਚੇ ਬੰਦੇ ਲਈ ਕੋਈ ਥਾਂ ਨਹੀਂ ਬਚੀ ਹੈ। ਰਿਸ਼ਵਤਖੋਰੀ ਆਧੁਨਿਕ ਸਮੇਂ ਦੀ ਜੀਵਨ ਜਾਚ ਹੈ। ਜੋ ਰਿਸ਼ਵਤ ਲੈ ਜਾਂ ਦੇ ਨਹੀਂ ਸਕਦਾ, ਉਹ ਜਿਉਂ ਨਹੀਂ ਸਕਦਾ। ਤਰੱਕੀ ਨਹੀਂ ਕਰ ਸਕਦਾ। ਅੱਜ ਕੱਲ ਰਿਸ਼ਵਤਖੋਰੀ ਦੇ ਸਕੈਂਡਲਾਂ ਦੀ ਚਰਚਾ ਹੈ। ਕੁਝ ਲੋਕਾਂ ਨੂੰ ਫੜਕੇ, ਮੁਕੱਦਮੇ ਚਲਾ ਕੇ, ਇਸ ਨੂੰ ਖਤਮ ਨਹੀਂ ਕੀਤਾ ਜਾ ਸਕਦਾ। ਬੇਸ਼ੱਕ ਇਹ ਹੋਣਾ ਵੀ ਜ਼ਰੂਰੀ ਹੈ। ਲੈਣ ਦੇਣ ਹੁਣ ਵੀ ਚਲਦਾ ਹੈ। ਇਸ ਮਸਲੇ ਨੂੰ ਕਈ ਕੋਣਾਂ ਤੋਂ ਦੇਖਿਆ ਜਾ ਸਕਦਾ ਹੈ। ਕਈ ਇਸ ਨੂੰ ਪੂੰਜੀਵਾਦੀ ਪ੍ਰਬੰਧ ਦਾ ਅਨਿੱਖੜਵਾਂ ਅੰਗ ਮੰਨਦੇ ਹਨ। ਉਨ੍ਹਾਂ ਮੁਤਾਬਿਕ ਇਸ ਪ੍ਰਬੰਧ ਨੂੰ ਬਦਲਕੇ ਤੇ ਜਾਇਦਾਦ ਦੀ ਨਿੱਜੀ ਮਾਲਕੀ ਨੂੰ ਖਤਮ ਕਰਕੇ ਹੀ ਇਸ ਨੂੰ ਠੱਲ ਪਾਈ ਜਾ ਸਕਦੀ ਹੈ। ਕਈਆਂ ਦਾ ਵਿਚਾਰ ਹੈ ਕਿ ਬੰਦਾ ਸੁਭਾਅ ਪੱਖੋਂ ਹੀ ਖੁਦਗਰਜ਼ ਅਤੇ ਬੇਈਮਾਨ ਹੈ। ਉਹ ਸਿਰਫ ਡਰ ਜਾਂ ਵਿਰੋਧ 'ਚੋਂ ਹੀ ਚੰਗਾ ਬਣਦਾ ਹੈ। ਅਤੇ ਜਿੰਨਾ ਚਿਰ ਬੰਦਾ ਰਹੇਗਾ; ਉਹ ਰਿਸ਼ਵਤਖੋਰੀਆਂ ਵਰਗੇ ਕੁੱਤੇ ਕੰਮ ਕਰਦਾ ਹੀ ਰਹੇਗਾ। ਕਈਆਂ ਲਈ, ਪੈਸੇ ਅਤੇ ਚੀਜ਼ਾਂ ਮਾਇਆ ਹਨ, ਉਹ ਇਕ ਜਾਂ ਦੂਜੇ ਗੁਰੂ ਦੇ ਲੜ ਲੱਗ ਕੇ ਹੀ, ਇਸ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਹਨ। ਤਰਕਸ਼ੀਲ ਦ੍ਰਿਸ਼ਟੀਕੋਣ ਤੋਂ ਦੇਖਿਆਂ ਇਸ ਬਾਰੇ ਛੋਟੇ ਅਤੇ ਲੰਮੇ ਦਾਅ ਤੋਂ ਕਾਰਜਸ਼ੀਲ ਹੋਣ ਦੀ ਲੋੜ ਹੈ। ਜਿੱਥੇ ਬੁਨਿਆਦੀ ਤਬਦੀਲੀਆਂ ਲਈ ਅਵਾਮ ਕੋਸ਼ਿਸ਼ਾਂ ਕਰੇਗਾ, ਉਥੇ ਉਸਾਰ ਢਾਂਚੇ ਵਿੱਚ ਤੁਰਤ-ਪੈੜੀਆਂ ਤਬਦੀਲੀਆਂ ਦੀ ਲੋੜ ਹੈ। ਇਸ ਦੀ ਪੁਰਾਣੀ ਗੁੰਝਲਦਾਰ ਅਤੇ ਰਿਸ਼ਵਤਖੋਰੀ ਨੂੰ ਜਨਮ ਦਿੰਦੀ ਕਾਰਜਪ੍ਰਣਾਲੀ ਨੂੰ ਬਦਲਣ ਦੀ ਲੋੜ ਹੈ। ਜਿਸ ਬਾਰੇ ਸਾਰਿਆਂ ਨੂੰ, ਆਪਣੇ ਆਪਣੇ ਥੜਿਆਂ, ਜਥੇਬੰਦੀਆਂ ਅਤੇ ਪਾਰਟੀਆਂ ਰਾਹੀਂ ਬੋਲਣਾ, ਖੜਨਾ ਅਤੇ ਲੜਨਾ ਚਾਹੀਦਾ ਹੈ। ਅਤੇ ਅਜੇਹੇ ਸਪੀਡਬ੍ਰੇਕਰ ਸੁਝਾਉਣੇ ਅਤੇ ਬਣਾਉਣੇ ਚਾਹੀਦੇ ਹਨ ਕਿ ਰਿਸ਼ਵਤਖੋਰਾਂ ਦਾ ਰੇਹੜਾ ਹਰ ਕਦਮ ਤੇ ਝਟਕੇ ਖਾਵੇ, ਡੋਲੇ ਅਤੇ ਅੱਗੇ ਨਾ ਤੁਰ ਸਕੇ। ਕਮਿਸ਼ਨਾਂ ਦੇ ਰੂਪ ਵਿੱਚ ਵੱਡੀਆਂ ਰਿਸ਼ਵਤਾਂ, ਤਰੱਕੀਸ਼ੀਲ ਮੁਲਕਾਂ ਵਿੱਚ ਭਾਵੇਂ ਕਾਨੂੰਨੀ ਤੌਰ ਤੇ ਪ੍ਰਚੱਲਿਤ ਹਨ, ਪਰ ਕਿਸ ਨੂੰ ਛੋਟੇ ਛੋਟੇ ਕੰਮਾਂ ਲਈ ਹਾੜੇ ਕੱਢਣੇ ਸਿਫਾਰਸ਼ਾਂ ਪਾਉਣੀਆਂ ਤੇ ਪੈਸੇ ਦੇਣੇ ਨਹੀਂ ਪੈਂਦੇ। ਇਸ ਦਿਸ਼ਾ 'ਚ ਪੇਸ਼ਕਦਮੀ ਕਰਨ ਲਈ, ਸਾਨੂੰ ਮਨ ਕਰੜਾ ਕਰਨਾ ਪਵੇਗਾ। ਕੰਮ ਨੇਪਰੇ ਚੜਨ 'ਚ ਹੁੰਦੀ ਦੇਰ ਨੂੰ ਝੱਲਣਾ ਪਵੇਗਾ। ਕੰਮ 'ਚ ਅੜਿੱਕਾ ਬਣਨ ਵਾਲੇ ਨੂੰ ਸਬਕ ਸਿਖਾਉਣ ਲਈ ਸਮਾਂ ਤੇ ਸ਼ਕਤੀ ਕੁਰਬਾਨ ਕਰਨੀ ਪਵੇਗੀ। ਇਸ ਬਾਰੇ ਭਰਵੀਂ ਅਤੇ ਬੱਝਵੀਂ ਆਵਾਜ਼ ਉਠਾਉਣੀ ਪਵੇਗੀ ਕਿ ਰਿਕਰੂਟਮੈਂਟ, ਵਿਦਿਆ ਅਤੇ ਰੋਜ਼ਮਰ੍ਹਾ ਦੇ ਕੰਮ ਸੁਖਾਲੇ ਤੇ ਪਾਰਦਰਸ਼ੀ ਨਿਯਮਾਂ ਮੁਤਾਬਿਕ ਹੋਣ। ਸਾਡੇ ਵਲੋਂ ਕੁਝ ਸੁਝਾਅ ਪੇਸ਼ ਹਨ, ਜਿੰਨ੍ਹਾਂ ਨੂੰ ਕਾਨੂੰਨੀ ਰੂਪ ਦੇਣ ਲਈ ਹੰਭਲਾ ਮਾਰਨਾ ਚਾਹੀਦਾ ਹੈ :-

*ਬਸਤੀਵਾਦੀ ਕਾਨੂੰਨ ਅਤੇ ਵਿਭਾਗੀ ਨਿਯਮ ਭੰਗ ਕਰਕੇ, ਸੌਖੇ ਤੇ ਪਾਰਦਰਸ਼ੀ ਨਵੇਂ ਨਿਯਮ ਬਣਾਏ ਜਾਣ।

*ਕਰਮਚਾਰੀਆਂ ਅਤੇ ਅਧਿਕਾਰੀਆਂ ਨੂੰ ਆਪਣੇ ਕੀਤੇ ਗਲਤ ਕੰਮਾਂ ਲਈ ਅਤੇ ਨਾ ਕੀਤੇ ਠੀਕ ਕੰਮਾਂ ਲਈ ਜੁਆਬਦੇਹ ਬਣਾਇਆ ਜਾਵੇ।

*ਰਿਸ਼ਵਤਖੋਰੀ ਨਾਲ ਕੱਠੀ ਕੀਤੀ ਮਾਇਆ (ਚੀਜ਼ਾਂ, ਜ਼ਮੀਨ ਤੇ ਪੈਸਾ) ਜ਼ਬਤ ਕੀਤਾ ਜਾਵੇ।

ਪਾਠਕ ਖੋਜ ਕਰਕੇ ਇੰਨਾਂ ਸੁਝਾਵਾਂ 'ਚ ਵਾਧਾ ਕਰ ਸਕਦੇ ਹਨ। ਸਾਨੂੰ ਖੁਸ਼ੀ ਹੋਵੇਗੀ।

# ਅਜੋਕੇ ਦੌਰ ਵਿੱਚ ਤਰਕਸ਼ੀਲਤਾ ਦੀ ਮਹੱਤਤਾ

ਪਾਲ ਕੁਰਟਜ਼

ਪਾਲ ਕੁਰਟਜ਼ ਤਰਕਸ਼ੀਲ ਲਹਿਰ ਦਾ ਕੌਮਾਂਤਰੀ ਪੱਧਰ ਦਾ ਆਗੂ ਹੈ । ਉਹ ਨਿਊਯਾਰਕ ਦੀ ਸਟੇਟ ਯੂਨੀਵਰਸਿਟੀ ਵਿਖੇ ਫਿਲਾਸਫੀ ਦਾ ਪ੍ਰੋਫੈਸਰ ਐਮੀਰੇਟਸ, ਰੈਸ਼ਨਲਿਸਟ ਪ੍ਰੈਸ ਐਸੋਸੀਏਸ਼ਨ ਦਾ ਮੀਤ ਪ੍ਰਧਾਨ, ਕੌਮਾਂਤਰੀ ਖੋਜ ਪੜਤਾਲ ਕੇਂਦਰ ਦਾ ਚੇਅਰਮੈਨ ਅਤੇ ਧਰਮ-ਨਿਰਪੱਖ ਮਾਨਵਤਾਵਾਦ ਲਈ ਕੌਂਸਲ ਦਾ ਸੰਸਥਾਪਕ ਹੈ । ਭਾਰਤ ਵਿੱਚ ਤਰਕਸ਼ੀਲ ਲਹਿਰ ਦੀ ਮਹੱਤਤਾ ਬਾਰੇ ਹੇਠ ਦਿੱਤੇ ਵਿਚਾਰ ਉਨ੍ਹਾਂ ਵੱਲੋਂ ਕੁਝ ਮਹੀਨੇ ਪਹਿਲਾਂ ਦਿੱਲੀ ਵਿਖੇ ਹੋਈ ਇੰਟਰਨੈਸ਼ਨਲ ਰੈਸ਼ਨਲਿਸਟ ਕਾਨਫਰੰਸ ਮੌਕੇ ਪ੍ਰਗਟ ਕੀਤੇ ਗਏ ।

ਅੱਜ ਦੇ ਸਮੇਂ ਵਿੱਚ ਤਰਕਸ਼ੀਲ ਵਿਚਾਰਧਾਰਾ ਦਾ ਵਾਧਾ ਤੇ ਵਿਕਾਸ ਭਾਰਤ ਦੀ ਸਭ ਤੋਂ ਮਹੱਤਵਪੂਰਨ ਜਰੂਰਤ ਹੈ ਕਿਉਂਕਿ ਭਾਰਤ ਦੇ ਭਵਿੱਖੀ ਵਿਕਾਸ ਅਤੇ ਉਨਤੀ ਦੀ ਕੁੰਜੀ ਤਰਕਸ਼ੀਲ ਵਿਚਾਰਧਾਰਾ ਦਾ ਵਿਕਾਸ ਹੀ ਹੈ ਅਤੇ ਭਾਰਤ ਲਈ ਸੱਚੀ ਇਹ ਗੱਲ ਸਾਰੇ ਸੰਸਾਰ ਤੇ ਵੀ ਲਾਗੂ ਹੁੰਦੀ ਹੈ ।

ਭਾਰਤ ਤਰਕਸ਼ੀਲਤਾ ਦੀ ਮਨੁੱਖ ਦੇ ਭਵਿੱਖ ਲਈ ਪ੍ਰਮਾਣਕਤਾ ਜਾਚਣ ਲਈ ਇੱਕ ਪ੍ਰਯੋਗਸ਼ਾਲਾ ਬਣੇਗਾ । ਇੱਕ ਅਰਬ ਲੋਕਾਂ ਦੀ ਇਹ ਧਰਤੀ ਵੱਖ-ਵੱਖ ਸਭਿਆਚਾਰਾਂ ਦਾ ਸੁਮੇਲ ਪੇਸ਼ ਕਰਦੀ ਹੈ । ਇੱਥੇ ਕਈ ਤਰ੍ਹਾਂ ਦੇ ਭਾਸ਼ਾਈ ਖੇਤਰ ਅਤੇ ਧਾਰਮਿਕ ਰੀਤੀ ਰਿਵਾਜ ਹਨ ਜਿਨ੍ਹਾਂ ਵਿਚੋਂ ਕੁਝ ਸਦੀਆਂ ਪੁਰਾਣੇ ਹਨ ਅਤੇ ਸਮਾਜ ਦਾ ਇੱਕ ਅਭਿੰਨ ਅੰਗ ਬਣ ਚੁੱਕੇ ਹਨ ।

ਤਰਕਸ਼ੀਲ ਅਤੇ ਧਰਮ-ਨਿਰਪੱਖ ਮਾਨਵਤਾਵਾਦੀ ਲੋਕ ਜਾਣਨਾ ਚਾਹੁੰਦੇ ਹਨ ਕਿ ਨਵੀਆਂ ਸਚਾਈਆਂ ਨੂੰ ਖੋਜਣ ਲਈ, ਗੁੰਝਲਦਾਰ ਮਨੁੱਖੀ ਸਮੱਸਿਆਵਾਂ ਨੂੰ ਹੱਲ ਕਰਨ ਲਈ ਅਤੇ ਮਨੁੱਖੀ ਲੋੜਾਂ ਅਤੇ ਜੀਵਨ ਮੁੱਲਾਂ ਦੀ ਚੰਗੀ ਸਮਝ ਲਈ ਕਿਹੜਾ ਢੰਗ ਢੁੱਕਵਾਂ ਹੈ ਅਤੇ ਇਸਦਾ ਉਤਰ ਉਹ ਭਾਰਤੀ ਲੋਕਾਂ ਦੀ ਸਿਖਿਆ ਅਤੇ ਸਮਾਜਿਕ ਸੱਤਾ ਦੇ ਕੇਂਦਰਾਂ ਵਿੱਚ ਤਰਕ, ਵਿਗਿਆਨ ਅਤੇ ਆਜ਼ਾਦ ਵਿਚਾਰਾਂ ਨੂੰ ਲਾਗੂ ਕਰਨ ਦਿੰਦੇ ਹਨ ।

ਪਰ ਭਾਰਤੀ ਲੋਕਾਂ ਦਾ ਵੱਡਾ ਭਾਗ ਤਰਕਸ਼ੀਲਤਾ ਦੀ ਸਹੀ ਸਮਝ ਨਾ ਹੋਣ ਕਾਰਨ ਇਸ ਵਿਚਾਰ ਨਾਲ ਸਹਿਮਤ ਨਹੀਂ ਹੈ । ਇਹਨਾਂ ਲੋਕਾਂ ਦਾ ਵਿਸ਼ਵਾਸ਼ ਹੈ ਕਿ ਜ਼ਿੰਦਗੀ ਦਾ ਬੁਨਿਆਦੀ ਢਾਂਚਾ ਪੁਰਾਣੇ ਹਿੰਦੂਵਾਦ ਤੇ ਆਧਾਰਿਤ ਹੋਣਾ ਚਾਹੀਦਾ ਹੈ । ਇਹਨਾਂ ਲੋਕਾਂ ਸਾਹਮਣੇ ਮੁੱਖ ਵਿਰੋਧੀ ਭਾਰਤ ਦੀ ਸਭ ਤੋਂ ਵੱਡੀ ਘੱਟ ਗਿਣਤੀ ਭਾਵ ਇਸਲਾਮ ਹੈ । ਇਸੇ ਤਰ੍ਹਾਂ ਬਾਕੀ ਘੱਟ ਗਿਣਤੀਆਂ ਜਿਵੇਂ ਸਿੱਖ, ਬੋਧੀ, ਇਸਾਈ ਵਗੈਰਾ ਦੇ ਆਪਣੇ ਆਪਣੇ ਧਾਰਮਿਕ ਵਿਸ਼ਵਾਸ਼ ਹਨ । ਜਿਵੇਂ ਜਿਵੇਂ ਮੂਲਵਾਦ ਵਧਦਾ ਹੈ, ਧੜੇਬੰਦੀ ਵੀ ਭਖਣ ਲੱਗ ਜਾਂਦੀ ਹੈ । ਇਸ ਭਵਿੱਖੀ ਗੜਬੜ ਉਤੇ ਕਿਵੇਂ ਕਾਬੂ ਪਾਇਆ ਜਾਵੇ ? ਕਿਸ ਤਰ੍ਹਾਂ ਸਮਾਜਿਕ ਸ਼ਾਂਤੀ ਬਰਕਰਾਰ ਰੱਖੀ ਜਾ ਸਕਦੀ ਹੈ ?

ਭਾਰਤ ਸੰਸਾਰ ਦੀ ਸਭ ਤੋਂ ਵੱਡੀ ਜਮਹੂਰੀਅਤ ਹੈ । ਇਸਦੀ ਸਥਾਪਨਾ ਇੱਕ ਧਰਮ ਨਿਰਪੱਖ ਰਾਜ ਦੇ ਰੂਪ ਵਿਚ ਹੋਈ ਸੀ ਚਾਹੇ ਕਿ ਰਾਜ ਅਤੇ ਧਰਮ ਨੂੰ ਨਿਖੇੜਨ ਖਿਲਾਫ ਲਗਾਤਾਰ ਤਿੱਖੇ ਦਬਾਅ ਪੈਂਦੇ ਰਹਿੰਦੇ ਹਨ । ਭਾਰਤ ਸਾਹਮਣੇ ਬਹੁਤ ਵੱਡੀਆਂ ਸਮਾਜਿਕ ਔਕੜਾਂ ਹਨ ਜਿਵੇਂ ਕਿ ਵਧ ਰਹੀ ਜਨਸੰਖਿਆ, ਵਾਤਾਵਰਣ ਪ੍ਰਦੂਸ਼ਣ, ਸੋਮਿਆਂ ਦਾ ਖਾਤਮਾ, ਬੇਰੁਜਗਾਰੀ, ਗਰੀਬੀ, ਅਨਪੜ੍ਹਤਾ, ਸਿਹਤ ਸਮੱਸਿਆਵਾਂ, ਪ੍ਰਮਾਣੂ ਜੰਗ ਦਾ ਖਤਰਾ ਆਦਿ ।

ਤਰਕਸ਼ੀਲਤਾ ਦੇ ਪੈਰੋਕਾਰਾਂ ਦਾ ਇਹ ਮਤ ਹੈ ਕਿ ਭਾਰਤ ਦੀਆਂ ਸਮੱਸਿਆਵਾਂ ਦੇ ਹੱਲ ਲਈ ਅਤੇ ਭਵਿੱਖੀ ਵਿਕਾਸ ਲਈ ਤਰਕਸ਼ੀਲਤਾ ਦੇ ਸਿਧਾਂਤਾਂ ਨੂੰ ਲਾਗੂ ਕਰਨ ਦੀ ਲੋੜ ਹੈ । ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਆਪਣੇ ਅਗਵਾਈ ਵਾਲੇ ਰੋਲ ਲਈ ਵਧਾਈ ਦੀ ਹੱਕਦਾਰ ਹੈ । ਚਾਹੇ ਭਾਰਤ ਵਿੱਚ ਬਹੁਤ ਸਾਰੀਆਂ ਮਾਨਵਤਾਵਾਦੀ, ਨਾਸਤਕ, ਧਰਮ ਨਿਰਪੇਖ, ਸ਼ੰਕਾਵਾਦੀ ਅਤੇ ਤਰਕਸ਼ੀਲ ਜਥੇਬੰਦੀਆਂ ਵੱਖ-ਵੱਖ ਖੇਤਰਾਂ ਵਿੱਚ ਮਹੱਤਵਪੂਰਨ ਕੰਮ ਕਰ ਰਹੀਆਂ ਹਨ ਪਰ ਮੇਰਾ ਵਿਸ਼ਵਾਸ਼ ਹੈ ਕਿ ਤਰਕਸ਼ੀਲ ਲਹਿਰ ਨੇ ਬਹੁਤ ਵਿਸ਼ੇਸ਼ ਅਤੇ ਅਤੀ ਮਹੱਤਵਪੂਰਨ ਰੋਲ ਕਰਨਾ ਹੈ, ਕਿਉਂਕਿ ਇਹ ਹੀ ਭਾਰਤ ਨੂੰ ਇੱਕੀਵੀਂ ਸਦੀ ਅਤੇ ਉਤਰ-ਸਨਅਤੀ ਸੂਚਨਾ ਯੁੱਗ ਵਿੱਚ ਲਿਜਾਣ ਵਿੱਚ ਮਦਦ ਕਰ ਸਕਦੀ ਹੈ । ਮੈਂ ਇਹ ਇਸ ਲਈ ਕਹਿੰਦਾ ਹਾਂ ਕਿਉਂਕਿ ਤਰਕਸ਼ੀਲਤਾ ਦਾ ਕੇਂਦਰ ਬਿੰਦੂ ਵਿਗਿਆਨਕ ਸੋਚ ਅਤੇ ਧਰਮ-ਨਿਰਪੇਖ ਮਾਨਵਤਾਵਾਦ ਉਤੇ ਜ਼ੋਰ ਦੇਣਾ ਹੈ ।

ਅੱਜ ਦੇ ਦੌਰ ਵਿੱਚ ਤਰਕਸ਼ੀਲ ਨਜ਼ਰੀਏ ਦੀਆਂ ਬੁਨਿਆਦੀ ਚੀਜ਼ਾਂ ਕਿਹੜੀਆਂ ਹਨ ? ਪਹਿਲੀ, ਸਮਕਾਲੀਨ ਤਰਕਸ਼ੀਲਤਾ ਜਾਂਚ ਪੜਤਾਲ ਦੇ ਢੰਗ ਨੂੰ ਸਮਰਪਿਤ ਹੈ ਭਾਵ ਇਹ ਮੰਨਦੀ ਹੈ ਕਿ ਜੇਕਰ ਕੁਦਰਤ ਅਤੇ ਮਨੁੱਖੀ ਵਿਵਹਾਰ ਨੂੰ ਸਮਝਣਾ ਹੈ ਤਾਂ ਸਾਇੰਸ ਦੇ ਸਭ ਤੋਂ ਵਧੀਆ ਢੰਗਾਂ ਦੀ ਵਰਤੋਂ ਕਰਨੀ ਹੋਵੇਗੀ । ਵਿਸ਼ਵਾਸ਼ਾਂ ਨੂੰ ਉਦੋਂ ਤੱਕ ਆਰਜ਼ੀ ਹੀ ਮੰਨਣਾ ਚਾਹੀਦਾ ਹੈ ਜਦੋਂ ਤੱਕ ਉਹਨਾਂ ਨੂੰ ਸਬੂਤਾਂ, ਦਲੀਲਾਂ ਅਤੇ ਪ੍ਰਯੋਗਾਂ ਨਾਲ ਪਰਖਿਆ ਨਾ ਜਾਵੇ । ਧਰਮ, ਰਹੱਸਵਾਦ, ਕਲਪਨਾ, ਸੱਤਾ ਸ਼ਕਤੀ ਅਤੇ ਭਾਵਨਾਵਾਂ ਤੇ ਅਧਾਰਿਤ ਵਿਸ਼ਵਾਸ਼ ਨਾਕਾਫੀ ਹਨ । ਭਾਵੇਂ ਕਿ ਇਹਨਾਂ ਦੀ ਸੋਹਜਵਾਦੀ ਜਾਂ ਸਾਹਿਤਕ ਮਹੱਤਤਾ ਹੋ ਸਕਦੀ ਹੈ ਪਰੰਤੂ ਪ੍ਰਯੋਗ ਅਧਾਰਿਤ ਤੱਥਾਂ ਵਿੱਚ ਇਹਨਾਂ ਦੀ ਕੋਈ ਮਹੱਤਤਾ ਨਹੀਂ ਹੈ । ਅੱਜ ਦੀ ਸਭ ਤੋਂ ਵੱਡੀ ਚੁਣੌਤੀ ਸੁਸਤ ਅਤੇ ਦਕਿਆਨੂਸੀ ਪਰੰਪਰਾਵਾਂ ਦਾ ਸਾਹਮਣਾ ਕਰਨਾ ਅਤੇ ਤਰਕ ਭਰਪੂਰ ਅਤੇ ਆਲੋਚਨਾਤਮਕ ਸੋਚਣੀ ਦੇ ਢੰਗਾਂ ਨੂੰ ਮਨੁੱਖੀ ਜੀਵਨ ਦੇ ਸਾਰੇ ਖੇਤਰਾਂ ਵਿੱਚ ਫੈਲਾਉਣਾਂ ਹੈ । ਕੁਦਰਤੀ, ਜੈਵਿਕ ਅਤੇ ਵਿਵਹਾਰਿਕ ਵਿਗਿਆਨ ਵਿਚ ਵੱਡੀਆਂ ਪੁਲਾਘਾਂ ਨੂੰ ਧਿਆਨ ਵਿੱਚ ਰਖਦੇ ਹੋਏ ਤਰਕਸ਼ੀਲਤਾ ਦੇ ਮੁਦਈ ਬਾਕੀ ਖੇਤਰਾਂ ਵਿੱਚ ਵੀ ਇਹੋ ਜਿਹੇ ਢੰਗ ਵਰਤਣੇ ਚਾਹੁੰਦੇ ਹਨ । ਇਸਦੀ ਵੱਡੀ ਮਹੱਤਤਾ ਮਨੁੱਖੀ ਜੀਵਨ ਹਾਲਤਾਂ ਦੀ ਬਿਹਤਰੀ ਲਈ ਵਰਤੀਆਂ ਗਈਆਂ ਉਦਯੋਗਿਕ, ਤਕਨੀਕੀ ਅਤੇ ਸੂਚਨਾਕ੍ਰਾਂਤੀਆਂ ਦੁਆਰਾ ਸਿੱਧ ਕੀਤੀ ਗਈ ਹੈ ।

ਵਿਸ਼ਵ ਭਾਈਚਾਰੇ ਅੱਗੇ ਸਭ ਤੋਂ ਵੱਡੀ ਚੁਣੌਤੀ ਅਜਿਹੀਆਂ ਖੋਜਾਂ ਅਤੇ ਢੰਗਾਂ ਦੇ ਲਾਭ ਨੂੰ ਸਾਧਨ-ਸੰਪੰਨ ਸਮਾਜਾਂ ਅਤੇ ਮੱਧ ਵਰਗਾਂ ਤੋਂ ਅੱਗੇ ਸੰਸਾਰ ਦੀ ਵਿਸ਼ਾਲ ਗਰੀਬ ਸ਼੍ਰੇਣੀ ਤੱਕ ਪਹੁੰਚਾਉਣ ਦੀ ਹੈ ।

ਜੇਕਰ ਅਸੀਂ ਇਸ ਨਿਸ਼ਾਨੇ ਨੂੰ ਪੂਰਾ ਕਰਨਾ ਚਾਹੁੰਦੇ ਹਾਂ ਤਾਂ ਤਰਕਸ਼ੀਲਾਂ ਨੂੰ ਸਭ ਤੋਂ ਜ਼ਿਆਦਾ ਜ਼ੋਰ ਵਿੱਦਿਆ ਤੇ ਦੇਣਾ ਚਾਹੀਦਾ ਹੈ । ਵਿਦਿਆਰਥੀਆਂ ਅੰਦਰ ਆਲੋਚਨਾਤਮਕ ਸੋਚਣੀ ਦਾ ਵਿਕਾਸ ਕਰਨਾ ਚਾਹੀਦਾ ਹੈ ਅਤੇ ਇਹੀ ਗੱਲ ਸਮਾਜ ਦੇ ਹਰ ਵਿਅਕਤੀ ਤੇ ਲਾਗੂ ਹੋਣੀ ਚਾਹੀਦੀ ਹੈ । ਬੁਨਿਆਦੀ ਅਸੂਲ ਇਹ ਹੈ ਕਿ ਹਰ ਮਨੁੱਖ, ਚਾਹੇ ਉਹ ਕਿਸੇ ਵੀ ਸ਼੍ਰੇਣੀ ਨਾਲ ਸਬੰਧ ਰੱਖਦਾ ਹੋਵੇ, ਨੂੰ ਆਪਣੇ ਸਭਿਆਚਾਰਕ ਵਿਕਾਸ ਦਾ ਹੱਕ ਹੈ । ਸੋਚਣ ਦਾ ਢੰਗ ਸਿੱਖਣਾ ਹਰ ਜਮਹੂਰੀਅਤ ਲਈ ਜਰੂਰੀ ਹੈ ! ਇੱਕ ਪੜ੍ਹਿਆ ਲਿਖਿਆ ਆਦਮੀ ਹੀ ਜ਼ੁਲਮ ਦੇ ਵਿਰੁੱਧ ਸਭ ਤੋਂ ਵਧੀਆ ਸੁਰੱਖਿਆ ਹੈ ।

ਦੂਸਰਾ, ਵਿਗਿਆਨਕ ਢੰਗਾਂ ਨੂੰ ਅਪਣਾਉਣ ਦਾ ਕ੍ਰਾਂਤੀਕਾਰੀ ਨਤੀਜਾ ਇਹ ਨਿਕਲਿਆ ਹੈ ਕਿ ਇਸਨੇ ਕੁਦਰਤ ਪ੍ਰਤੀ ਸਾਡੀ ਸਮਝ ਨੂੰ ਬਦਲ ਕੇ ਰੱਖ ਦਿੱਤਾ ਹੈ । ਪ੍ਰਾਚੀਨ ਅਧਿਆਤਮਵਾਦ ਦੇ ਪ੍ਰਭਾਵ ਤੋਂ ਮੁਕਤ ਹੋ ਕੇ ਹੁਣ ਅਸੀਂ ਮੰਨਦੇ ਹਾਂ ਕਿ ਭੌਤਿਕ ਰਸਾਇਣਿਕ ਤੱਤਾਂ ਤੇ ਅਧਾਰਿਤ ਬ੍ਰਹਿਮੰਡ ਵਿਕਾਸ ਅਤੇ ਤਬਦੀਲੀ ਦੇ ਰਸਤੇ ਤੇ ਚੱਲ ਰਿਹਾ ਹੈ । ਬ੍ਰਹਿਮੰਡ ਬਾਰੇ ਸਾਡੀ ਸਮਝ ਕਰੋੜਾਂ ਅਕਾਸ਼-ਗੰਗਾਵਾਂ ਵਾਲੇ ਫੈਲ ਰਹੇ ਬ੍ਰਹਿਮੰਡ ਵੱਲ ਇਸ਼ਾਰਾ ਕਰਦੀ ਹੈ । ਡਾਰਵਿਨ ਦੇ ਬਾਅਦ ਅਸੀਂ ਸਮਝ ਗਏ ਹਾਂ ਕਿ ਇਹ ਜੈਵਿਕ ਸੰਸਾਰ ਵੀ ਵਿਕਾਸ ਪ੍ਰਕਿਰਿਆ ਦਾ ਹੀ ਇੱਕ ਹਿੱਸਾ ਹੈ । ਸਾਡੇ ਦੁਆਰਾ ਨਿਸ਼ਚਿਤ ਕੀਤੇ ਕੰਮਾਂ ਤੋਂ ਇਲਾਵਾ ਮਨੁੱਖੀ ਜਾਤੀ ਦਾ ਹੋਰ ਕੋਈ ਰੱਬੀ ਕੰਮ ਨਹੀਂ ਹੈ । ਆਧੁਨਿਕ ਵਿਗਿਆਨ ਦੁਆਰਾ, ਆਤਮਾ, ਪੁਨਰਜਨਮ ਅਤੇ ਅਮਰ ਹੋਣ ਬਾਰੇ ਪੁਰਾਣੇ ਵਿਚਾਰ ਨਕਾਰੇ ਜਾ ਚੁੱਕੇ ਹਨ ।

ਮਨੁੱਖੀ ਵਿਕਾਸ ਦੀਆਂ ਅਗਲੀਆਂ ਸਟੇਜਾਂ ਇਸ ਗੱਲ ਤੇ ਨਿਰਭਰ ਕਰਦੀਆਂ ਹਨ ਕਿ ਅਸੀਂ ਕੀ ਕਰਦੇ ਹਾਂ ਕਿਉਂਕਿ ਸਾਡੇ ਵਿੱਚ ਇਹਨਾਂ ਨੂੰ ਸਮਝਣ ਅਤੇ ਪ੍ਰਭਾਵਤ ਕਰਨ ਦੀ ਤਾਕਤ ਹੈ । ਬ੍ਰਹਿਮੰਡ ਬਾਰੇ ਸਾਡੇ ਗਿਆਨ ਵਿੱਚ ਵਾਧਾ ਹੋਣ ਨਾਲ ਅਸੀਂ ਮਨੁੱਖੀ ਸਰੋਕਾਰਾਂ ਦੇ ਖੇਤਰ ਨੂੰ ਵਿਸ਼ਾਲ ਕਰਨ ਅਤੇ ਬ੍ਰਹਿਮੰਡੀ ਨਾਗਰਿਕ ਬਣਨ ਦੇ ਵਧੇਰੇ ਕਾਬਲ ਹੋਏ ਹਾਂ । ਇਹ ਸਾਨੂੰ ਕੱਟੜ, ਸੀਮਤ ਅਤੇ ਮਾਨਵ ਕੇਂਦ੍ਰਿਤ ਭੁਲੇਖਿਆਂ ਤੋਂ ਉਪਰ ਉਠਣ ਵਿੱਚ ਮਦਦ ਕਰੇਗੀ ।

ਤੀਸਰਾ, ਵਿਗਿਆਨ ਦੀਆਂ ਵਿਧੀਆਂ ਅਤੇ ਗਿਆਨ ਪ੍ਰਤੀ ਇਸਦੇ ਬ੍ਰਹਿਮੰਡੀ ਦ੍ਰਿਸ਼ਟੀਕੋਣ ਨੇ ਸਾਨੂੰ ਨਵੀਆਂ ਤਾਕਤਾਂ ਅਤੇ ਮੌਕੇ ਦਿੱਤੇ ਹਨ ਜੋ ਕਿ ਨੈਤਿਕ ਮਹੱਤਤਾ ਨਾਲ ਭਰਪੂਰ ਹਨ । 1. ਤਰਕ ਅਤੇ ਵਿਗਿਆਨ ਦੀ ਵਰਤੋਂ ਸਾਡੀਆਂ ਮਾਨਤਾਵਾਂ ਨੂੰ ਅਸਲੀ ਜੀਵਨ ਹਾਲਤਾਂ ਦੇ ਅਨੁਕੂਲ ਢਾਲਣ ਲਈ ਕੀਤੀ ਜਾ ਸਕਦੀ ਹੈ । ਪੁਰਾਣੇ ਅਧਿਆਤਮਵਾਦੀ ਸਿਧਾਂਤ ਅਕਸਰ ਤਿਆਗ ਅਤੇ ਸੰਨਿਆਸ ਤੇ ਜ਼ੋਰ ਦਿੰਦੇ ਹਨ ਜਾਂ ਉਹ ਮੁਕਤੀ ਤੇ ਕੇਂਦ੍ਰਿਤ ਕਰਦੇ ਹਨ ਜਦੋਂ ਕਿ ਨਵੀਂ ਧਰਮ-ਨਿਰਪੱਖ ਨੈਤਿਕਤਾ ਸੁੱਖ ਸ਼ਾਂਤੀ ਚਾਹੁੰਦੀ ਹੈ ਅਤੇ ਉਹ ਵੀ ਇਸੇ ਜੀਵਨ ਵਿੱਚ ਅਤੇ ਇੱਥੇ ਹੀ । ਇਸਦੇ ਮੁੱਖ ਨੁਕਤੇ ਸਿੱਖਿਆ, ਤਰਕਸ਼ੀਲਤਾ, ਮਨੁੱਖ ਦਾ ਸੰਪੂਰਨ ਵਿਕਾਸ, ਆਤਮ ਨਿਰਭਰਤਾ ਅਤੇ ਆਪਣੀ ਕਿਸਮਤ ਆਪ ਘੜਨ ਦੀ ਤਾਕਤ ਹਨ 2. ਇਸਦਾ ਇਹ ਵੀ ਅਰਥ ਹੈ ਕਿ ਅਸੀਂ ਸਮਾਜਿਕ ਇਨਸਾਫ, ਸਮਾਜ ਦੇ ਹਰ ਮਨੁੱਖ ਪ੍ਰਤੀ ਇਕੋ ਜਿਹਾ ਲਗਾਅ ਅਤੇ ਮਨੁੱਖੀ ਸੁਤੰਤਰਤਾ ਦਾ ਪੂਰਾ ਖਿਆਲ ਰੱਖਾਂਗੇ ।

ਇਹ ਸਭ ਕੁਝ ਇਕ ਅਜਿਹੇ ਜਮਹੂਰੀ ਸਮਾਜ ਦੀ ਮਾਨਤਾ ਤੇ ਅਧਾਰਿਤ ਹੈ ਜਿੱਥੇ ਰਾਜਨੀਤਿਕ ਸੁਤੰਤਰਤਾ ਅਤੇ ਆਰਥਿਕ ਜਮਹੂਰੀਅਤ ਦੋਵੇਂ ਹੀ ਪਾਈਆਂ ਜਾਂਦੀਆਂ ਹੋਣ । ਪਰੰਤੂ ਅੱਗੇ ਇਹ ਵੀ ਮੰਨਦਾ ਹੈ ਕਿ ਕੋਈ ਵੀ ਸਮਾਜ ਇਕੱਲਾ ਨਹੀਂ ਵਿਚਰ ਸਕਦਾ । ਸੋ ਹੁਣ ਸਭ ਤੋਂ ਵੱਡੀ ਜਰੂਰਤ ਸੰਸਾਰਕ ਮਾਨਵਤਾਵਾਦ ਦੀ ਹੈ । ਇਸਦਾ ਅਰਥ ਇਹ ਹੈ ਕਿ ਹਰ ਆਦਮੀ ਦਾ ਇਕੋ ਜਿਹਾ ਗੌਰਵ ਅਤੇ ਅਹਿਮੀਅਤ ਹੈ ਅਤੇ ਇਸ ਸੰਸਾਰਕ ਭਾਈਚਾਰੇ, ਜਿਸਦੇ ਅਸੀਂ ਸਾਰੇ ਹਿੱਸਾ ਹਾਂ, ਦਾ ਵਿਕਾਸ ਕਰਨਾ ਸਾਡੀ ਜ਼ਿੰਮੇਵਾਰੀ ਹੈ ।

ਕੋਈ ਵੀ ਦੇਸ਼, ਚਾਹੇ ਉਹ ਕਿੰਨ੍ਹਾ ਵੀ ਤਕੜਾ ਹੋਵੇ ਨੂੰ ਬਾਕੀ ਦੇਸ਼ਾਂ ਤੇ ਹੁਕਮ ਚਲਾਉਣ ਦੀ ਖੁੱਲ ਨਹੀਂ ਦੇਣੀ ਚਾਹੀਦੀ ਅਤੇ ਨਾ ਹੀ ਕੱਟੜ ਧਾਰਮਿਕ ਧੜਿਆਂ ਨੂੰ ਸਮਾਜਿਕ ਸੁਧਾਰਾਂ ਦੇ ਰਾਹ ਵਿਚ ਰੋੜਾ ਬਣਨ ਦੇਣਾ ਚਾਹੀਦਾ ਹੈ ।

ਸਾਨੂੰ ਮਨੁੱਖੀ ਜਾਤੀ ਦੇ ਭਵਿੱਖ ਸਬੰਧੀ, ਕੁਦਰਤੀ ਅਤੇ ਸਮਾਜਿਕ ਮਹੌਲ ਅਤੇ ਇਸ ਸੰਸਾਰ ਵਿਚਲੀਆਂ ਸੋਮਿਆਂ ਅਤੇ ਧਨ ਸਬੰਧੀ ਭਿੰਨਤਾਵਾਂ ਬਾਰੇ ਫਿਕਰਮੰਦ ਰਹਿਣਾ ਚਾਹੀਦਾ ਹੈ ਅਤੇ ਇਹਨਾਂ ਨੂੰ ਹੱਲ ਕਰਨ ਦੀ ਕੋਸ਼ਿਸ਼ ਕਰਨੀ

ਚਾਹੀਦੀ ਹੈ।

ਤਰਕਸ਼ੀਲ ਅਤੇ ਧਰਮਨਿਰਪੇਖ ਮਾਨਵਤਾਵਾਦ ਦੇ ਕਾਰਜਕ੍ਰਮ ਦੀ ਅੱਜ ਦੇ ਯੁੱਗ ਵਿੱਚ ਕੀ ਮਹੱਤਤਾ ਹੈ? ਸਾਨੂੰ ਤਰਕ, ਵਿਗਿਆਨ ਅਤੇ ਆਲੋਚਨਾਤਮਕ ਖੋਜ ਪੜਤਾਲ ਦੀ ਵਰਤੋਂ ਨੂੰ ਪੂਰੇ ਸੰਸਾਰ ਵਿੱਚ ਫੈਲਾਉਣਾ ਚਾਹੀਦਾ ਹੈ। ਸਾਨੂੰ ਆਪਣੇ ਹਥਿਆਰਾਂ ਨੂੰ ਹਲਾਂ ਵਿੱਚ ਬਦਲਣਾ ਚਾਹੀਦਾ ਹੈ। ਸਾਨੂੰ ਇਕੱਠੇ ਬੈਠਕੇ ਤਰਕਪੂਰਨ ਢੰਗ ਨਾਲ ਸੋਚਣਾ ਚਾਹੀਦਾ ਹੈ ਅਤੇ ਦੇਸ਼ ਜਾਂ ਧਰਮ ਅਧਾਰਿਤ ਪੱਖਪਾਤਾਂ ਨੂੰ ਪਾਸੇ ਰੱਖਦੇ ਹੋਏ ਆਪਣੀਆ ਦੂਰੀਆਂ ਮਿਟਾਉਣੀਆਂ ਚਾਹੀਦੀਆਂ ਹਨ। ਸਾਨੂੰ ਸਾਂਝਾਂ ਲੱਭਣ ਲਈ ਨਵੀਆਂ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਹਨ। ਸ਼ਾਇਦ ਦੂਸਰਿਆਂ ਨੂੰ ਉਨ੍ਹਾਂ ਦੇ ਡੂੰਘੇ ਧਸੇ ਧਾਰਮਿਕ ਵਿਸ਼ਵਾਸ਼ਾਂ ਨੂੰ ਛੱਡਣ ਲਈ ਕਹਿਣਾ ਕੁਝ ਜ਼ਿਆਦਾ ਹੈ ਪਰ ਘੱਟੋ ਘੱਟ ਸਾਨੂੰ ਇਹ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਤਰਕ ਦੀ ਰੌਸ਼ਨੀ ਵਿੱਚ ਅਸੀਂ ਉਨ੍ਹਾਂ ਦੀ ਹਠਧਰਮੀ ਨੂੰ ਸਹਿਣਸ਼ੀਲਤਾ ਵਿੱਚ ਬਦਲ ਸਕੀਏ ਅਤੇ ਉਨ੍ਹਾਂ ਵਿੱਚ ਦੂਸਰਿਆਂ ਦੇ ਵਿਚਾਰਾਂ ਨੂੰ ਸਮਝਣ ਦੀ ਇੱਛਾ ਪੈਦਾ ਕਰ ਸਕੀਏ। ਸਭ ਤੋਂ ਜ਼ਰੂਰੀ ਇਹ ਹੈ ਕਿ ਸਾਨੂੰ ਸਭ ਨੂੰ ਇਹ ਸਮਝਾਉਣ ਦੀ ਲੋੜ ਹੈ ਕਿ ਕਿਸੇ ਚੀਜ਼ ਵਿੱਚ ਵਿਸ਼ਵਾਸ਼ ਕਰਨ ਜਾਂ ਨਾ ਕਰਨ ਦੀ ਮਨੁੱਖੀ ਸੁਤੰਤਰਤਾ ਦਾ ਸਤਿਕਾਰ ਕੀਤਾ ਜਾਵੇ ਅਤੇ ਇਸਨੂੰ ਲਾਗੂ ਕੀਤਾ ਜਾਵੇ। ਇਹ ਜਮਹੂਰੀ ਸਮਾਜ ਅਤੇ ਸੰਸਾਰਕ ਭਾਈਚਾਰੇ ਦਾ ਮੁਢਲਾ ਸਿਧਾਂਤ ਹੈ।

ਇਹ ਬਹੁਤ ਸਪਸ਼ਟ ਹੈ ਕਿ ਤਰਕਸ਼ੀਲ ਲਹਿਰ ਭਾਰਤ ਵਿੱਚ ਬਹੁਤ ਮਹੱਤਵਪੂਰਨ ਹਿੱਸਾ ਪਾ ਸਕਦੀ ਹੈ ਅਤੇ ਇਸਨੂੰ ਪਾਉਣਾ ਵੀ ਚਾਹੀਦਾ ਹੈ। ਮੁੱਖ ਸਿਧਾਂਤ ਇਹ ਹੈ ਕਿ ਨਾ ਕੇਵਲ ਪੁਰਾਣੇ ਅੰਧ ਵਿਸ਼ਵਾਸ਼ਾਂ ਨੂੰ ਰੱਦ ਕੀਤਾ ਜਾਵੇ ਬਲਕਿ ਤਰਕ ਅਧਾਰਿਤ ਨਵੇਂ ਨੈਤਿਕ ਮੁੱਲਾਂ ਅਤੇ ਸਿਧਾਂਤਾਂ ਦੀ ਰਚਨਾ ਕੀਤੀ ਜਾਵੇ। ਇਹ ਦ੍ਰਿਸ਼ਟੀਕੋਣ ਨਾਂਹਵਾਚੀ ਨਹੀਂ ਬਲਕਿ ਹਾਂ-ਵਾਚੀ ਅਤੇ ਰਚਨਾਤਮਕ ਹੈ ਕਿਉਂਕਿ ਇਸਦਾ ਮੰਤਵ ਇੱਕ ਅਜਿਹੇ ਸੰਸਾਰ ਦੀ ਰਚਨਾ ਹੈ ਜੋ ਕਿ ਗਿਆਨ ਅਧਾਰਿਤ ਹੋਵੇ ਨਾ ਕਿ ਪਰਿਕਲਪਨਾਵਾਂ ਅਤੇ ਝੂਠ ਫਰੇਬ ਤੇ। ਵਿਚਾਰਾਂ ਦੇ ਪ੍ਰਭਾਵ ਬਹੁਤ ਸ਼ਕਤੀਸ਼ਾਲੀ ਹੁੰਦੇ ਹਨ ਅਤੇ ਤਰਕਸ਼ੀਲਤਾ ਅਤੇ ਮਾਨਵਤਾਵਾਦ ਦੇ ਵਿਚਾਰ ਪਹਿਲਾਂ ਹੀ ਡੂੰਘੇ ਪ੍ਰਭਾਵ ਪਾ ਚੁੱਕੇ ਹਨ। ਇਹਨਾਂ ਨੇ ਆਧਨਿਕ ਧਰਮਨਿਰਪੱਖ ਸੰਸਾਰ ਦੀ ਰਚਨਾ ਕੀਤੀ ਹੈ ਅਤੇ ਭਵਿੱਖ ਵਿੱਚ ਵੀ ਕਰਦੇ ਰਹਿਣਗੇ। ਮੇਰਾ ਵਿਸ਼ਵਾਸ਼ ਹੈ ਕਿ ਇਹ ਅੰਤਰਰਾਸ਼ਟਰੀ ਤਰਕਸ਼ੀਲ ਕਾਨਫਰੰਸ ਇਸ ਗੱਲ ਤੇ ਧਿਆਨ ਕੇਂਦਰਤ ਕਰੇਗੀ ਕਿ ਤਰਕਸ਼ੀਲਤਾ ਦੇ ਸ਼ਕਤੀਸ਼ਾਲੀ ਸੰਦੇਸ਼ ਨੂੰ ਕਿਸ ਤਰ੍ਹਾਂ ਲਾਗੂ ਕੀਤਾ ਜਾਵੇ।

ਅਨੁਵਾਦਕ : ਰਾਜਪਾਲ

## ਅਪੀਲ

1. ਮੈਗਜ਼ੀਨ ਦੀ ਲਾਈਫ ਮੈਂਬਰਸ਼ਿੱਪ ਦੇ ਧਿਆਨ ਹਿਤ ਹੈ ਕਿ ਤਰਕਸ਼ੀਲ ਮੈਗਜ਼ੀਨ ਦੇ ਡਾਕ ਰਾਹੀਂ ਗੁੰਮ ਹੋਣ, ਲੇਟ ਹੋਣ ਤੋਂ ਬਚਣ ਅਤੇ ਡਾਕ ਖਰਚ ਦੀ ਬੱਚਤ ਤੇ ਦਫਤਰੀ ਬੋਝ ਨੂੰ ਕੁੱਝ ਘੱਟ ਕਰਨ ਹਿਤ, ਆਪਣੀ ਸੁਵਿਧਾ ਅਨੁਸਾਰ ਨੇੜੇ ਦੀ ਇਕਾਈ ਜਾਂ ਜੋਨ ਨਾਲ ਸੰਪਰਕ ਕਰਕੇ ਆਪਣਾ ਮੈਗਜ਼ੀਨ ਕੋਡ ਨੰਬਰ ਅਤੇ ਐਡਰੈਸ ਨੋਟ ਕਰਵਾਉਂਦੇ ਹੋਏ, ਨੇੜਲੀ ਇਕਾਈ ਤੋਂ ਪ੍ਰਾਪਤ ਕਰੋ। ਇਕਾਈਆਂ ਅਤੇ ਜੋਨਾਂ ਨੂੰ ਅਪੀਲ ਹੈ ਕਿ ਮੁੱਖ ਦਫਤਰ ਵਿਚੋਂ ਆਪਣੀ ਨੇੜਲੀ ਮੈਂਬਰਸ਼ਿੱਪ ਦਾ ਪਤਾ ਲੈਕੇ ਮੈਗਜ਼ੀਨ ਦੇ ਲਾਭ ਹਿਤ ਉਹ ਦਸਤੀ ਮੈਗਜ਼ੀਨ ਪਹੁੰਚਾਣ ਦੀ ਖੇਚਲ ਕਰਨ। ਜੇ ਕਿਸੇ ਕਾਰਨ-ਵੱਸ ਕੋਈ ਅਜਿਹਾ ਨਹੀਂ ਚਾਹੁੰਦਾ ਤਾਂ ਉਹ ਮੁੱਖ ਦਫਤਰ ਨੂੰ ਤੁਰੰਤ ਲਿਖਣ ਤਾਂਕਿ ਪਹਿਲਾਂ ਦੀ ਤਰ੍ਹਾਂ ਮੈਗਜ਼ੀਨ ਪੋਸਟ ਕਰ ਦਿੱਤਾ ਜਾਇਆ ਕਰੇ।
2. ਤਰਕਸ਼ੀਲ ਨੂੰ ਅਣਛਪੀਆਂ ਰਚਨਾਵਾਂ ਹੀ ਭੇਜੀਆਂ ਜਾਣ। ਰੀਜੈਕਟ ਹੋਣ ਦੀ ਸੂਰਤ ਵਿਚ ਵਾਪਿਸ ਮੰਗਵਾਉਣ ਜਾਂ ਸਿਲੈਕਟ ਹੋਣ ਦਾ ਪਤਾ ਮੰਗਵਾਉਣ ਦੇ ਚਾਹਵਾਨ ਸੈਲਫ-ਅਡਰੈਸਡ ਲਿਫਾਫਾ ਨੱਥੀ ਕਰਨ।
3. ਲਿਖਤਾਂ ਸਫੇ ਦੇ ਇੱਕ ਪਾਸੇ, ਸਾਫ-ਸਾਫ ਅਤੇ ਮੋਟੇ ਅੱਖਰਾਂ ਵਿਚ ਜਾਂ ਟਾਈਪ ਕੀਤੀਆਂ ਹੀ ਭੇਜਣ ਦੀ ਕ੍ਰਿਪਾਲਤਾ ਕੀਤੀ ਜਾਵੇ। ਫੋਟੋਸਟੈਟ ਜਾਂ ਕਾਰਬਨ ਕਾਪੀਆਂ ਭੇਜਣ ਤੋਂ ਗੁਰੇਜ਼ ਕੀਤਾ ਜਾਵੇ ਜੀ।
4. ਬਹੁਤੇ ਪਾਠਕ ਵੀਰਾਂ ਦੀਆਂ ਚਿੱਠੀਆਂ ਸਾਨੂੰ ਪ੍ਰਾਪਤ ਹੁੰਦੀਆਂ ਹਨ ਕਿ ਲੇਖ ਆਮ ਪਾਠਕ ਦੀ ਸਮਝ ਤੋਂ ਬਾਹਰ ਹੈ ਜਾਂ ਆਮ ਪਾਠਕ ਦੀ ਪੱਧਰ ਦੇ ਲਿਖੇ ਜਾਣ। ਇਸ ਤਰ੍ਹਾਂ ਨਾਲ 'ਆਮ ਪਾਠਕ' ਦਾ ਸਾਨੂੰ ਕੋਈ ਠੋਸ ਨਕਸ਼ਾ ਨਹੀਂ ਬਣਦਾ। ਚਾਹੀਦਾ ਇਹ ਹੈ ਕਿ ਜਾਂ ਤਾਂ ਚਿੱਠੀ ਲਿਖਣ ਤੋਂ ਪਹਿਲਾਂ ਉਹ ਵੀਰ ਕਈ ਪਾਠਕਾਂ ਨਾਲ ਔਖੇ ਲੇਖ ਬਹਿਸ-ਵਿਚਾਰ ਅਧੀਨ ਲਿਆਉਣ ਅਤੇ ਜਿਹੜੀ ਗੱਲ ਜਾਂ ਗੱਲਾਂ ਸਮਝ ਵਿੱਚ ਨਹੀਂ ਆਉਂਦੀਆਂ ਉਨ੍ਹਾਂ ਬਾਰੇ ਠੋਸ ਰੂਪ ਵਿੱਚ ਲਿਖਿਆ ਜਾਇਆ ਕਰੇ ਤਾਂਕਿ ਅੱਗੇ ਨੂੰ ਅਦਾਰਾ ਧਿਆਨ ਰੱਖੇ ਅਤੇ ਕੋਸ਼ਿਸ਼ ਕਰ ਸਕੇ ਕਿ ਉਨ੍ਹਾਂ ਨੂੰ ਸੌਖੇ ਤਰੀਕੇ ਨਾਲ ਕਿਵੇਂ ਪੇਸ਼ ਕੀਤਾ ਜਾਵੇ। ਦੇਖਿਆ ਇਹ ਗਿਆ ਹੈ ਕਿ ਜਿਹੜਾ ਵੀਰ ਲੇਖ ਪੜ੍ਹਦਾ ਹੈ ਉਹ ਕਿਸੇ ਨਾਲ ਬਹਿਸ-ਵਿਚਾਰ ਨਹੀਂ ਕਰਦਾ ਸਗੋਂ ਆਪਦੇ ਸਮਝ ਵਿੱਚ ਨਾ ਆਉਣ ਤੇ ਇਹ ਲਿਖਣ ਦੀ ਬਜਾਏ ਕਿ ਉਸਦੀ ਸਮਝ ਵਿੱਚ ਨਹੀਂ ਆਇਆ, ਗੱਲ ਤਿਲਕਿਆਕੇ 'ਆਮ ਪਾਠਕ' ਤੇ ਸੁੱਟ ਦਿੰਦਾ ਹੈ ਜੋ ਉਸਾਰੂ ਸੋਚ ਦਾ ਝਲਕਾਰਾ ਪੇਸ਼ ਨਹੀਂ ਕਰਦੀ। ਆਸ ਹੈ ਅੱਗੇ ਤੋਂ ਹਰ ਇੱਕ ਪਾਠਕ ਵੀਰ ਇਸ ਗੱਲ ਵੱਲ ਪੂਰਾ ਧਿਆਨ ਦੇਵੇਗਾ ਤੇ ਸਾਨੂੰ ਠੋਸ ਸੁਝਾਓ ਭੇਜੇਗਾ।
5. ਮੈਗਜ਼ੀਨ ਬਾਰੇ ਸੁਝਾਅ ਅਤੇ ਲਿਖਤਾਂ ਬਾਰੇ ਟੀਕਾ-ਟਿੱਪਣੀ ਦਾ ਤਹਿ-ਦਿਲੋਂ ਸਵਾਗਤ ਹੈ।

....... ਅਦਾਰਾ ਤਰਕਸ਼ੀਲ



ਚਲੰਤ-ਮਸਲੇ:

# ਕੁਰਪਸ਼ਨ ਅਤੇ ਲੀਹੋਂ ਲੱਥਿਆ ਵਿਕਾਸ-ਬੱਝਵੀਂ ਮੁਹਿੰਮ ਦੀ ਲੋੜ।

ਡਾ.ਸੁੱਚਾ ਸਿੰਘ ਗਿੱਲ

ਪੰਜਾਬ ਦੇ ਆਰਥਕ ਵਿਕਾਸ ਦੇ ਰੇਟ ਵਿਚ ਨਿਰੰਤਰ ਨਿਘਾਰ ਅਤੇ ਵੱਡੇ ਪੱਧਰ ਤੇ ਫੈਲੀ ਕੁਰਪਸ਼ਨ ਵਿਚ ਬੜਾ ਨੇੜਲਾ ਸਬੰਧ ਹੈ।:ਸੰਵੇਦਨਸ਼ੀਲ ਖੇਤਰਾਂ 'ਚ ਇਸ ਦੇ ਦਖਲ ਦੇਣ ਦੀ ਅਸਮਰਥਾ ਅਤੇ ਆਰਥਿਕ ਨੰਗਪੁਣੇ ਲਈ ਕੁਰਪਸ਼ਨ ਹੀ ਜ਼ਿੰਮੇਵਾਰ ਹੈ। ਇਸ ਦੇ ਨਾਲ ਹੀ ਕੁਰਪਟ ਅਧਿਕਾਰੀ ਹਾਲਾਤ ਨਾਲ ਉਵੇਂ ਨਹੀਂ ਮੜਿਕਦੇ ਜਿਵੇਂ ਲੋੜ ਹੁੰਦੀ ਹੈ। ਸਮਾਜੀ ਲੋੜਾਂ ਪ੍ਰਤੀ ਸਰਕਾਰੀ-ਤੰਤਰ ਦੇ ਕਠੋਰ ਰਵਈਏ ਨੂੰ ਮਾਨਸਿਕ ਨਿਤਾਣਾਪਣ ਹੋਰ ਵਧਾ ਦਿੰਦਾ ਹੈ। ਇਸ ਤੋਂ ਵੀ ਜ਼ਿਆਦਾ, ਜੋ ਮਾੜੀ ਮੋਟੀ ਸਮਰਥਾ ਹੁੰਦੀ ਹੈ, ਉਸ ਨਾਲ ਰਿਸ਼ਵਤਖੋਰ ਕਰਮਚਾਰੀ, ਪੈਸੇ ਬਟੋਰਨ ਲਈ, ਸੰਕਟਮਈ ਹਾਲਤਾਂ ਵਿੱਚ ਵੀ ਹਾਂ-ਪੱਖੀ ਵਿਕਾਸ ਦੀਆਂ ਕੋਸ਼ਿਸ਼ਾਂ ਨੂੰ ਕੁਰਾਹੇ ਪਾ ਦਿੰਦੇ ਹਨ। ਪਿਛਲੇ ਦੋ ਦਹਾਕਿਆਂ ਤੋਂ ਪੰਜਾਬ ਵਿੱਚ ਇਹੀ ਕੁਝ ਵਾਪਰ ਰਿਹਾ ਹੈ। ਪੰਜਾਬ ਸਰਵਿਸ ਸੀਲੈਕਸ਼ਨ ਬੋਰਡ ਦੇ ਘੁਟਾਲਿਆਂ ਨੇ ਪੰਜਾਬ ਵਿੱਚ ਹੋ ਰਹੀ ਕੁਰਪਸ਼ਨ ਉਪਰ ਧਿਆਨ ਕੇਂਦਰਿਤ ਕਰਵਾਇਆ ਹੈ।

ਕੁਰਪਸ਼ਨ ਦਾ ਮੁੱਖ ਸੋਮਾ ਗੈਰਕਾਨੂੰਨੀ ਸਾਧਨਾਂ ਨਾਲ ਇਕੱਠੀ ਕੀਤੀ ਹੋਈ ਜਾਇਦਾਦ ਅਤੇ ਕਾਲਾ ਧਨ ਹੈ। ਕਾਲਾ ਧਨ, ਕਿਰਾਏ, ਵਿਆਜ ਅਤੇ ਮੁਨਾਫੇ ਦੁਆਰਾ ਹੋਈ ਆਮਦਨ ਨਾਲ ਪੈਦਾ ਹੁੰਦਾ ਹੈ। ਖੇਤੀ ਫਾਰਮ, ਆਰਥਿਕ ਅਦਾਰੇ ਅਤੇ ਵਪਾਰ ਇਸਦੇ ਜਨਮਦਾਤੇ ਹਨ। ਦੌਲਤ ਅਤੇ ਵੱਡੀ ਜਾਇਦਾਦ ਦੇ ਮਾਲਕ ਹੀ ਵੱਢੀ ਦੇਣ ਦੇ ਸਮਰਥ ਹੁੰਦੇ ਹਨ। ਆਬਾਦੀ ਦਾ ਵਸੀਲੇ-ਵਿਹੂਣਾ ਹਿੱਸਾ ਵੱਢੀ ਦੇਣ ਦੇ ਅਸਮਰਥ ਹੁੰਦਾ ਹੈ। ਥੋੜੀਆਂ ਥੋੜੀਆਂ ਤਨਖਾਹਾਂ ਅਤੇ ਨਿਗੂਣੀਆਂ ਆਮਦਨਾਂ ਵਾਲੇ ਕਾਲੇ ਧਨ ਦੇ ਘੇਰੇ ਤੋਂ ਬਾਹਰ ਹੁੰਦੇ ਹਨ। ਵੱਢੀ, ਕਾਲੇ ਧਨ ਦਾ ਕਾਰਨ ਹੀ ਨਹੀਂ, ਆਧਾਰ ਵੀ ਹੈ।

ਕਾਲਾ ਧਨ, ਮੁੱਖ ਤੌਰ ਤੇ ਉਹ ਆਮਦਨ ਹੁੰਦੀ ਹੈ, ਜਿਸਦੇ ਸੋਮਿਆਂ ਦਾ ਕੋਈ ਹਿਸਾਬ ਨਹੀਂ ਰੱਖਿਆ ਜਾਂਦਾ ਅਤੇ ਜੋ ਆਮਦਨ ਵਿਭਾਗ ਤੋਂ ਲਕੋ ਕੇ ਰੱਖੇ ਜਾਂਦੇ ਹਨ। ਸਰਕਾਰ ਲਈ ਕੁਰਪਸ਼ਨ ਦੀ ਇਸ ਵੰਨਗੀ ਦਾ ਬੜਾ ਮਹੱਤਵ ਹੈ। ਇਸ ਨਾਲ ਟੈਕਸ ਦੀ ਉਗਰਾਹੀ ਘੱਟ ਹੁੰਦੀ ਹੈ ਤੇ ਆਰਥਿਕ ਸੰਕਟ ਪੈਦਾ ਹੁੰਦਾ ਹੈ। ਕੈਪਟਨ ਅਮਰਿੰਦਰ ਸਿੰਘ ਦੀ ਰਿਸ਼ਵਤ ਵਿਰੋਧੀ ਮੁਹਿੰਮ ਦੇ ਬਹੁਤੇ ਸਿੱਟੇ ਨਹੀਂ ਨਿਕਲਣੇ ਜੇ ਇਸ ਨੂੰ ਟੈਕਸਾਂ ਦੀ ਪ੍ਰਭਾਵਸ਼ਾਲੀ ਉਗਰਾਹੀ ਤੱਕ ਨਹੀਂ ਵਧਾਇਆ ਜਾ ਸਕਦਾ। White Paper on State Finances ਵਿਸ਼ੇ ਉਪਰ ਹੋਈ ਵਿਚਾਰਗੋਸ਼ਟੀ ਦੌਰਾਨ, ਪਿਛਲੀ ਸਰਕਾਰ ਦੇ ਇਕ ਉਚ-ਅਧਿਕਾਰੀ ਨੇ ਦੱਸਿਆ ਸੀ ਕਿ ਟੈਕਸ ਚੋਰੀ ਕਾਰਨ ਪੰਜਾਬ ਸਰਕਾਰ ਨੂੰ 2000 ਕਰੋੜ ਰੁਪੈ ਦਾ ਘਾਟਾ ਪੈਂਦਾ ਹੈ। ਇਸ ਤੱਥ ਦੀ ਸੋਧ ਕਰਦਿਆਂ, ਅਜੋਕੀ ਸਰਕਾਰ ਦੇ ਉਚ-ਅਧਿਕਾਰੀ ਨੇ ਕਿਹਾ ਕਿ ਅਸਲ ਘਾਟਾ 4000 ਕਰੋੜ ਰੁਪੈ ਦਾ ਹੈ। ਇਸ ਤਰ੍ਹਾਂ ਸਿਰਫ ਟੈਕਸ ਚੋਰੀ ਰੋਕਣ ਨਾਲ ਹੀ, ਪੰਜਾਬ ਸਰਕਾਰ ਦੇ ਆਰਥਿਕ ਸੰਕਟ ਤੇ ਕਾਬੂ ਪਾਇਆ ਜਾ ਸਕਦਾ ਹੈ।

ਵੱਢੀਖੋਰੀ ਅਤੇ ਟੈਕਸ ਚੋਰੀ ਇੱਕੋ ਸਿੱਕੇ ਦੇ ਦੋ ਪਾਸੇ ਹਨ। ਟੈਕਸਦਾਤਾ ਤੋਂ ਪੈਸਾ ਅਤੇ ਸੁਗਾਤਾਂ ਕਬੂਲ ਕਰਨ ਵਾਲੇ ਅਧਿਕਾਰੀ ਹੀ ਟੈਕਸ ਚੋਰੀ ਵਿੱਚ ਸਹਾਈ ਹੁੰਦੇ ਹਨ। ਅਸਲ ਵਿੱਚ ਅਧਿਕਾਰੀਆਂ ਦੁਆਰਾ ਲਏ ਜਾਂਦੇ ਪੈਸੇ ਅਤੇ ਸੁਗਾਤਾਂ ਦੇ ਮੁੱਲ ਨਾਲੋਂ ਚੋਰੀ ਕੀਤਾ ਟੈਕਸ ਕਈ ਗੁਣਾਂ ਜ਼ਿਆਦਾ ਹੁੰਦਾ ਹੈ। Black Money in India ਦੇ ਲੇਖਕ ਪ੍ਰ.ਅਰੁਣ ਕੁਮਾਰ, ਜਵਾਹਰ ਲਾਲ ਯੂਨੀਵਰਸਿਟੀ, ਨਵੀਂ ਦਿੱਲੀ ਨੇ ਸਿੱਟਾ ਕੱਢਿਆ ਹੈ ਕਿ ਕਾਲੇ ਧਨ ਲਈ ਵਪਾਰੀਆਂ, ਸਿਆਸਤਦਾਨਾਂ ਅਤੇ ਅਫਸਰਸ਼ਾਹੀ ਦੀ ਤਿੱਕੜੀ ਹੀ ਜ਼ਿੰਮੇਵਾਰ ਹੈ, "ਇਨ੍ਹਾਂ ਵਿੱਚੋਂ ਇੱਕ ਦੇ ਵੀ ਗੈਰਹਾਜ਼ਰ ਹੋਣ ਨਾਲ ਕਾਲਾ ਧਨ ਪੈਦਾ ਨਹੀਂ ਹੋ ਸਕਦਾ।" ਨਿਆਂਪਾਲਕਾ ਨੂੰ ਅਫਸਰਸ਼ਾਹੀ ਦਾ ਇਕ ਹਿੱਸਾ ਮੰਨਿਆ ਗਿਆ ਹੈ। ਪ੍ਰੋ.ਅਰੁਣ ਕੁਮਾਰ ਦਾ ਕਹਿਣਾ ਹੈ ਕਿ ਜੇ ਅਫਸਰਸ਼ਾਹੀ ਗੈਰ-ਕਾਨੂੰਨੀ ਕੰਮ ਕਰਨ ਤੋਂ ਇਨਕਾਰ ਦੇਵੇ ਜਾਂ ਨਿਆਂਪਾਲਕਾ, ਹਥਲੇ ਮਾਮਲਿਆਂ ਨੂੰ ਨਿਆਂਪੂਰਣ ਢੰਗ ਨਾਲ ਨਬੇੜੇ, ਤਾਂ ਇਕ ਵਰਤਾਰਾ ਬਣਨ ਦੀ ਥਾਂ, ਕਦੇ ਕਦੇ ਵਾਪਰੇਗੀ। ਅਫਸਰਸ਼ਾਹੀ (ਅਤੇ ਨਿਆਂਪਾਲਕਾ), ਵਪਾਰੀ(ਸਨਅਤਕਾਰ ਅਤੇ ਵੱਡੇ ਜਿਮੀਂਦਾਰ) ਅਤੇ ਸਿਆਸਤਦਾਨਾਂ ਦੀ ਸਾਂਝੀ ਪੈਦਾਵਾਰ ਹੋਣ ਕਾਰਨ, ਕਿਸੇ ਵੀ ਇਕ ਅੰਗ ਤੇ ਹਮਲਾਵਰ ਹੋਕੇ ਕੁਰਪਸ਼ਨ ਨਾਲ ਲੜਿਆ ਨਹੀਂ ਜਾ ਸਕਦਾ। ਕਿਉਂਕਿ ਅਜਿਹੇ ਵੇਲੇ, ਦੂਜੇ ਦੋਵੇਂ, ਪਹਿਲੇ ਦੀ ਮੱਦਦ ਲਈ ਆ ਬਹੁੜਦੇ ਹਨ। ਕੁਰਪਸ਼ਨ ਵਿਰੁੱਧ ਲੜਨ ਵੇਲੇ, ਤਿਕੜੀ ਨੂੰ ਇਕੱਠਿਆਂ ਹੀ ਨਿਸ਼ਾਨਾ ਬਣਾਉਣ ਦੀ ਲੋੜ ਹੈ।

ਕੁਰਪਸ਼ਨ ਅਤੇ ਕਾਲੇ ਧਨ ਨੇ ਮੁਲਕ ਦੀ ਆਮ ਤਰੱਕੀ ਦੀ ਸਰਗਰਮੀ ਨੂੰ ਲੀਹੋਂ ਲਾਹ ਦਿੱਤਾ ਹੈ। ਸਰਕਾਰ ਦੀਆਂ ਵੱਖ ਵੱਖ ਪਰਤਾਂ ਤੱਕ ਪਹੁੰਚਦਾ ਮਾਲੀਆ, ਖਰਚੇ ਤੋਂ ਬਹੁਤ ਘੱਟ ਹੁੰਦਾ ਹੈ। ਸਿੱਟੇ ਵਜੋਂ ਸਰਕਾਰਾਂ ਦੀਵਾਲੀਆ ਹੋ ਜਾਂਦੀਆਂ ਹਨ। ਸੰਘੀ ਸਰਕਾਰ, ਰਾਜ ਸਰਕਾਰਾਂ ਅਤੇ ਸਥਾਨਕ ਸਰਕਾਰਾਂ ਬੇਮਿਸਾਲ ਆਰਥਿਕ ਘਾਟੇ ਦਾ ਸ਼ਿਕਾਰ ਹਨ। ਇਹ ਸੰਕਟ 1970 'ਚ ਸ਼ੁਰੂ ਹੋਇਆ ਅਤੇ 1980

ਤਕ ਸਰਕਾਰਾਂ ਨੂੰ ਆਪਣੇ ਕਲਾਵੇ ਵਿੱਚ ਲੈ ਲਿਆ । ਅਤੇ 1990 ਤਕ ਇਹ ਉਸ ਨੁਕਤੇ ਤੇ ਪਹੁੰਚਿਆ ਕਿ ਇਸ ਦਾ ਕੋਈ ਇਲਾਜ ਨਹੀਂ ਦਿਸਦਾ ਸੀ । ਪੰਜਾਬ ਸਰਕਾਰ 1980 ਤਕ ਕਦੇ ਵੀ ਆਰਥਿਕ ਸੰਕਟ ਦਾ ਸ਼ਿਕਾਰ ਨਹੀਂ ਹੋਈ, ਪਰ 1990 ਤਕ ਇਹ ਕਰਜ਼ੇ ਦੇ ਜਾਲ ਵਿੱਚ ਫਸ ਗਈ । ਇਸ ਸੰਕਟ ਦੀ ਪੈੜ, ਭਾਰਤ ਵਿਚਲੇ ਕੱਦਾਵਰ ਕਾਲੇ ਧਨ ਦੇ ਘਰ ਜਾਂਦੀ ਹੈ । 1950 ਵਿੱਚ ਕਾਲਾ ਧਨ G.D.P. ਦੇ 3 0% ਸੀ ਜੋ 1960 ਵਿਚ 7% ਤੇ 1980 ਤਕ 20% ਹੋ ਗਿਆ । ਕਿਉਂਕਿ ਕਾਲੇ ਧਨ ਵਿਚ ਵਾਧਾ ਸੱਤਰਵਿਆਂ ਵਿੱਚ ਹੋਇਆ, ਇਸੇ ਲਈ ਇਸ ਬਾਰੇ ਬਹਿਸ਼ ਵੀ ਇਸੇ ਸਮੇਂ ਦੌਰਾਨ ਸ਼ੁਰੂ ਹੋ ਗਈ । 1972 ਵਾਂਚੂ ਕਮੇਟੀ ਨੇ ਕਾਲੇ ਧਨ ਦਾ ਕਾਰਨ ਟੈਕਸ ਚੋਰੀ ਨੂੰ ਮੰਨਿਆ । ਬਹਿਸ ਮੁਬੈਹਸਿਆਂ ਦੇ ਬਾਵਜੂਦ ਕਾਲਾ ਧਨ ਛੜੱਪੇ ਮਾਰ ਕੇ ਵਧਿਆ । ਇਹ 90-91'ਚ G.D.P.ਦਾ 35% ਤੇ 95-96 ਵਿੱਚ 40% ਹੋ ਗਿਆ । ਪ੍ਰੋ.ਅਰੁਣ ਕੁਮਾਰ ਮੁਤਾਬਿਕ, ਇਸ ਕਾਲੇ ਧਨ ਨਾਲ, ਲਗਭਗ 2,00,000 ਕਰੋੜ ਰੁਪੈ ਟੈਕਸ ਦੀ ਚੋਰੀ ਹੁੰਦੀ ਹੈ । ਜੇ ਇਹ ਪੈਸਾ ਇਕੱਠਾ ਕਰ ਲਿਆ ਜਾਵੇ ਤਾਂ ਸਰਕਾਰ ਦਾ ਆਰਥਿਕ ਸੰਕਟ ਲਗਭਗ ਅਲੋਪ ਹੋ ਜਾਵੇਗਾ । ਪੈਸਿਆਂ ਦੀ ਘਾਟ ਕਾਰਨ, ਜਿੱਥੇ ਵਿਸ਼ੇਸ਼ ਪ੍ਰੋਜੈਕਟ ਅਧਵਾਟੇ ਰਹਿ ਜਾਂਦੇ ਹਨ, ਉਥੇ ਉਨ੍ਹਾਂ ਦੇ ਨੇਪਰੇ ਚਾੜਨ ਲਈ ਕੀਮਤਾਂ 'ਚ ਵੀ ਵਾਧਾ ਹੁੰਦਾ ਹੈ, ਅਤੇ ਸਰਕਾਰੀ ਖਰਚਿਆਂ ਲਈ ਕਰਜ਼ੇ ਲਏ ਜਾਂਦੇ ਹਨ । ਏਸ ਗੱਲ ਨੇ ਸਰਕਾਰਾਂ ਨੂੰ ਕਰਜ਼ਈ ਬਣਾ ਦਿੱਤਾ ਹੈ ਅਤੇ ਟੈਕਸਾਂ ਦੀ ਉਗਰਾਹੀ 'ਚੋਂ ਇੱਕ-ਤਿਹਾਈ ਹਿੱਸਾ ਸਿਰਫ ਤਨਖਾਹਾਂ-ਭੱਤੇ ਦੇਣ ਤੇ ਲੱਗ ਜਾਂਦਾ ਹੈ ।

ਟੈਕਸ ਚੋਰੀ ਤੋਂ ਬਿਨਾਂ, ਜਨਤਕ ਅਦਾਰਿਆਂ ਦੀ ਦੁਰਵਰਤੋਂ ਅਤੇ ਲੁੱਟ ਦਾ ਰੁਝਾਨ ਵੀ ਰਿਹਾ ਹੈ । ਇਕ ਅਨੁਮਾਨ ਅਨੁਸਾਰ 1990-91 ਦੌਰਾਨ ਪਬਲਿਕ ਸੈਕਟਰ ਨੂੰ ਰਿਸ਼ਵਤਖੋਰੀ ਕਾਰਨ 30,000 ਕਰੋੜ ਰੁਪਏ ਦਾ ਘਾਟਾ ਪਿਆ । ਇਸ ਨਾਲ ਮੁਨਾਫੇ 'ਚ 5% ਘਾਟਾ ਪਿਆ । ਜੇ ਇਉਂ ਨਾ ਹੁੰਦਾ ਤਾਂ ਪਬਲਿਕ ਸੈਕਟਰ ਦੇ ਮੁਨਾਫੇ ਦੀ ਦਰ 30% ਹੋਣੀ ਸੀ । ਇਕ ਘੁਟਾਲੇ ਤੋਂ ਬਾਅਦ ਦੂਜੇ ਘੁਟਾਲੇ ਬਾਰੇ ਭਾਰਤ ਵਿਚ ਪਰਦਾ ਹਟਦਾ ਰਿਹਾ ਹੈ, ਪਰ ਦੋਸ਼ੀਆਂ ਵੱਲੋਂ ਸਾਫ ਬਚ ਜਾਣ ਕਾਰਨ, ਜਨਤਕ ਅਦਾਰਿਆਂ ਨੂੰ ਨਿੱਜੀ ਲਾਭਾਂ ਲਈ, ਲੁੱਟਣ ਨੂੰ ਹੋਰ ਬਲ ਮਿਲਿਆ । ਪੰਜਾਬ ਵਿੱਚ ਪਨਵਾਇਰ ਦਾ ਘੁਟਾਲਾ ਇਸ ਦੀ ਇਕ ਮਿਸਾਲ ਹੈ ।

ਕਾਲੇ ਧਨ ਅਤੇ ਕੁਰਪਸ਼ਨ ਨੇ ਪ੍ਰਬੰਧ ਨੂੰ ਲਕਵਾ ਮਾਰ ਦਿੱਤਾ ਹੈ । ਸਰਕਾਰੀ ਅਦਾਰਿਆਂ ਦੇ ਕਰਮਚਾਰੀ, ਹੱਥ ਤੇ ਹੱਥ ਰੱਖ ਕੇ ਬੈਠੇ ਰਹਿੰਦੇ ਹਨ ਜਾਂ ਕੰਮ 'ਚ ਕੋਈ ਦਿਲਚਸਪੀ ਨਹੀਂ ਲੈਂਦੇ ਜਿੰਨਾਂ ਚਿਰ ਉਨ੍ਹਾਂ ਨੂੰ ਕੋਈ ਨਿੱਜੀ ਫਾਇਦਾ ਨਾ ਹੁੰਦਾ ਹੋਵੇ ।

ਕੁੱਝ ਬੁੱਧੀਜੀਵੀ, ਕੁਰਪਸ਼ਨ ਨੂੰ ਗਲੋਬਲ ਵਰਤਾਰਾ ਕਹਿਕੇ ਠੀਕ ਸਿੱਧ ਕਰਦੇ ਹਨ, ਜੋ ਪ੍ਰਬੰਧ ਨੂੰ ਚਲਾਉਣ ਵਿੱਚ ਗਰੀਸ ਦਾ ਕੰਮ ਕਰਦੀ ਹੈ । ਸਿੱਟੇ ਵਜੋਂ, ਉਨ੍ਹਾਂ ਦਾ ਇਹ ਖਿਆਲ ਹੈ, ਕਿਉਂਕਿ ਪਬਲਿਕ ਸੈਕਟਰ ਕੰਮ ਦਾ ਨਹੀਂ ਰਿਹਾ, ਇਸ ਲਈ ਨਿਜੀਕਰਨ ਇਕੋ-ਇਕ ਇਲਾਜ ਹੈ । ਉਹ ਇਹ ਸਮਝਣ ਤੋਂ ਅਸਮਰਥ ਹਨ ਕਿ ਇਹ ਅਦਾਰਿਆਂ ਦੀ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿਣ ਵਾਲੇ ਲੋਕਾਂ ਨੂੰ ਬਹੁਤ ਲੋੜ ਹੈ ।

ਕਾਲੇ ਧਨ 'ਚੋਂ ਕੁਝ Real Estates ਅਤੇ ਸ਼ੇਅਰਾਂ ਦੇ ਵਪਾਰ ਵਰਗੇ ਜੂਏ 'ਚ ਖਰਚਿਆ ਜਾਂਦਾ ਹੈ । ਅਤੇ ਇਸ ਦਾ ਵੱਡਾ ਹਿੱਸਾ ਸਵਿੱਸ ਬੈਂਕਾਂ ਜਾਂ N.R.I. ਰਾਹੀਂ ਵਿਕਸਤ ਮੁਲਕਾਂ 'ਚ ਚਲਾ ਜਾਂਦਾ ਹੈ । ਬਾਕੀ ਬਚਦਾ ਦਿਖਾਵੇ ਤੇ ਖਰਚ ਹੁੰਦਾ ਹੈ । ਮਹੱਲ-ਨੁਮਾ ਘਰ, ਵਿਆਹਾਂ ਅਤੇ ਜਨਮ ਦਿਨਾਂ ਦੀਆਂ ਵੱਡੀਆਂ ਪਾਰਟੀਆਂ, ਐਸ਼ੋ-ਇਸ਼ਰਤ ਦਾ ਸਾਮਾਨ ਛੇਕੜਲੀ ਵੰਨਗੀ ਵਿੱਚ ਆਉਂਦਾ ਹੈ । ਦਰਅਸਲ, ਇਹ ਸਮਾਰੋਹ, ਪਾਪ ਦੀ ਕਮਾਈ ਦੇ ਭੱਦੇ ਪ੍ਰਦਰਸ਼ਨ ਹਨ ! ਸਾਰਾ ਕੁਝ ਉਨ੍ਹਾਂ ਲੋਕਾਂ ਦੀਆਂ ਅੱਖਾਂ ਸਾਹਮਣੇ ਵਾਪਰਦਾ ਹੈ, ਜਿੰਨਾਂ ਨੇ ਕੁਰਪਸ਼ਨ ਨੂੰ ਰੋਕਣਾ ਹੁੰਦਾ ਹੈ । ਇਸ ਨੇ ਆਬਾਦੀ ਦੇ ਇਕ ਹਿੱਸੇ 'ਚ ਅਜਿਹੇ ਖਪਤ ਸਭਿਆਚਾਰ ਨੂੰ ਜਨਮ ਦਿੱਤਾ ਹੈ ਜਿੰਨ੍ਹਾਂ ਦਾ ਨਾ ਕੋਈ ਇਖਲਾਕ ਹੈ ਨਾ ਹੀ ਕੌਮੀ ਮਾਣ । ਇਨ੍ਹਾਂ ਨੇ ਆਮ ਲੋਕਾਂ ਨੂੰ ਖਪਤ ਸਭਿਆਚਾਰ ਉਪਰ ਆਧਾਰਿਤ ਅਜਿਹੀ ਤਰਜ਼ੇ-ਜ਼ਿੰਦਗੀ ਵੱਲ ਧੱਕਿਆ ਹੈ, ਜੋ ਇਸ ਮੁਲਕ ਵਿਚ ਜਿਉਣਯੋਗ ਨਹੀਂ ਹੈ ।

ਕੁਰਪਸ਼ਨ ਖਿਲਾਫ ਲੜਾਈ, ਦਰਅਸਲ ਸਰਕਾਰ ਨੂੰ ਕੰਮ ਕਰਨ ਲਾਉਣ ਲਈ ਲੜਾਈ ਹੈ । ਇਹ ਵਿਕਾਸ ਦੀ ਪ੍ਰਕ੍ਰਿਆ ਨੂੰ ਲੀਹ ਤੇ ਪਾਉਣ ਦੀ ਹੀ ਇਕ ਕੋਸ਼ਿਸ਼ ਹੈ । ਜਿਸ ਵਿੱਚ ਕਾਨੂੰਨ ਦਾ ਰਾਜ ਹੋਵੇ, ਮੁਲਕ ਨੂੰ ਸਿਰ ਉਚਾ ਕਰਕੇ ਚੱਲਣ ਲਈ ਹਾਂ-ਪੱਖੀ ਕਦਰਾਂ-ਕੀਮਤਾਂ ਦੀ ਸਿਰਜਣਾ ਹੋਵੇ । ਹਰ ਖਿੱਤੇ ਅਤੇ ਹਰ ਪਾਰਟੀ ਦੀ ਠੀਕ ਸੋਚ ਵਾਲੇ ਬੰਦਿਆਂ ਦੀ ਇਸ ਲੜਾਈ ਵਿੱਚ ਸਹਾਇਤਾ ਦੀ ਲੋੜ ਹੈ । ਪੰਜਾਬ ਵਿੱਚ ਇੱਕ ਚੰਗੀ ਸ਼ੁਰੂਆਤ ਹੋਈ ਹੈ ਅਤੇ ਇਹ ਚਲਦੀ ਰਹਿਣੀ ਚਾਹੀਦੀ ਹੈ । ਇਕ ਉੜੀਆ ਚਿੰਤਕ ਨੇ ਟਿੱਪਣੀ ਕੀਤੀ ਹੈ ਕਿ ਮੁਲਕ ਭਰ ਵਿੱਚ ਇੱਕੋ ਜਿਹਾ ਵਰਤਾਰਾ ਹੈ, ਪਰ ਪੰਜਾਬ ਨੇ ਇਕ ਨਵਾਂ ਰਾਹ ਖੋਲਿਆ ਹੈ । ਕੁਰਪਟ ਸਿਆਸਤਦਾਨਾਂ, ਅਫਸਰਸ਼ਾਹਾਂ ਅਤੇ ਵਪਾਰੀਆਂ ਦੇ ਗੱਠਜੋੜ ਨੂੰ ਵਿਉਂਤਬੱਧ ਤਰੀਕੇ ਨਾਲ ਤੋੜਨ ਦੀ ਲੋੜ ਹੈ । ਅੰਦਾਜ਼ੇ ਮੁਤਾਬਕ, ਆਬਾਦੀ ਦਾ 3% ਹਿੱਸਾ ਹੀ ਕਾਲੇ ਧਨ ਦਾ ਮਾਲਕ ਹੈ ਅਤੇ ਰਿਸ਼ਵਤਖੋਰ ਹੈ । ਖਰੀ ਕੁਰਪਸ਼ਨ ਵਿਰੋਧੀ ਮੁਹਿੰਮ ਨੂੰ ਲੋਕਾਂ ਦੀ ਬਹੁਗਿਣਤੀ ਵੱਲੋਂ ਹੁੰਗਾਰਾ ਮਿਲੇਗਾ ।



# ਦੰਦਾਂ ਸਬੰਧੀ ਭਰਮ ਅਤੇ ਸਚਾਈਆਂ

ਨਿਰਮਲ ਛੱਜਲਵੱਡੀ

ਸਾਡੇ ਸਮਾਜ ਅੰਦਰ ਸਰੀਰਕ ਘਟਨਾਵਾਂ ਸਬੰਧੀ ਅਨੇਕ ਤਰ੍ਹਾਂ ਦੇ ਵਹਿਮ-ਭਰਮ ਪਾਏ ਜਾਂਦੇ ਹਨ । ਜਿਵੇਂ ਅੱਖਾਂ ਦਾ ਫਰਕਣਾ, ਨਿੱਛ ਦਾ ਆਉਣਾ, ਉਬਾਸੀ ਆਉਣੀ, ਆਕੜ ਆਉਣਾ, ਹੱਥ ਜਾਂ ਪੈਰ ਤੇ ਖਾਰਸ਼ ਹੋਣਾ, ਵੱਖ-2 ਹਿੱਸਿਆਂ ਤੇ ਤਿਲ (A Black spot) ਹੋਣਾ, ਉਪਰਲੇ ਦੋਧੇ ਦੰਦਾ ਦਾ ਪਹਿਲਾਂ ਨਿਕਲ ਆਉਣਾ, ਜਨਮ ਸਮੇਂ ਦੰਦ ਉਗੇ ਹੋਣਾ ਜਾਂ ਦੰਦ ਕਰੀਚਣੇ ਆਦਿ । ਮਨੁੱਖੀ ਸਰੀਰ ਅਸਲ ਵਿਚ ਬਹੁਤ ਹੀ ਗੁੰਝਲਦਾਰ ਕ੍ਰਿਆਵਾਂ ਦਾ ਇੱਕ ਸਮੂਹ ਹੈ । ਇਸਦੀਆਂ ਬਹੁਤ ਸਾਰੀਆਂ ਕ੍ਰਿਆਵਾਂ ਮਨੁੱਖੀ ਮਨ ਭਾਵ ਮਰਜ਼ੀ ਅਨੁਸਾਰ ਚਾਲਤ ਹਨ, ਜਿਵੇਂ ਕਿ ਲੱਤ-ਬਾਂਹ ਹਿਲਾਉਣਾ, ਤੁਰਨਾ, ਕਸਰਤ ਕਰਨਾ, ਪੜਨਾ, ਅੱਖਾਂ ਮੀਚਣਾ-ਖੋਹਲਣਾ ਆਦਿ । ਕੁਝ ਕ੍ਰਿਆ ਹਨ ਜੋ ਮਨ ਦੇ ਪੂਰਨ ਕੰਟਰੋਲ ਹੇਠ ਤਾਂ ਨਹੀਂ ਆਉਂਦੀਆਂ ਪਰ ਅਸੀਂ ਉਨ੍ਹਾਂ ਨੂੰ ਕੁਝ ਸਮੇਂ ਲਈ ਰੋਕ ਜਰੂਰ ਸਕਦੇ ਹਾਂ, ਜਿਵੇਂ ਅੱਖ ਨਾ ਝਪਕਣਾ, ਪਖਾਨਾ, ਪੇਸ਼ਾਬ, ਹਾਸਾ, ਸਾਹ ਆਦਿ । ਕੁਝ ਕ੍ਰਿਆਵਾਂ ਅਜੇਹੀਆਂ ਹਨ ਜਿੰਨਾ ਤੇ ਮਾਨਵੀ ਮਰਜ਼ੀ ਕਿਸੇ ਵੀ ਰੂਪ ਵਿਚ ਲਾਗੂ ਨਹੀਂ ਹੁੰਦੀ ਅਤੇ ਇਹ ਸਰੀਰਕ ਜ਼ਰੂਰਤ ਅਨੁਸਾਰ ਜਾਂ ਕਿਸੇ ਤਰ੍ਹਾਂ ਦੇ ਵਿਗਾੜ ਦੇ ਨਤੀਜੇ ਵਜੋਂ ਵਾਪਰਦੀਆਂ ਰਹਿੰਦੀਆਂ ਹਨ । ਜਿਵੇਂ ਹਿਚਕੀ, ਘਰਾੜੇ, ਦੰਦ ਕਰੀਚਣੇ, ਉਬਾਸੀ, ਨਿੱਛ ਆਦਿ ।

ਸਾਡੇ ਸਰੀਰ ਦੀ ਆਰੰਭਣ ਅਤੇ ਵਿਕਾਸ ਦੀਆਂ ਬੜੀਆਂ ਬਰੀਕੀਆਂ ਅਤੇ ਪੇਚੀਦਗੀਆਂ ਹਨ । ਭਾਵੇਂ ਕੁਦਰਤ ਇਨ੍ਹਾਂ ਨੂੰ ਬੜੇ ਸੁਚੱਜੇ ਢੰਗ ਨਾਲ ਨੇਪਰੇ ਚਾੜਦੀ ਹੈ, ਪਰ ਫਿਰ ਵੀ ਕਿਸੇ ਬਾਹਰੀ ਪ੍ਰਭਾਵ ਸਦਕਾ, ਕੁਦਰਤ ਦੇ ਕਾਹਲ ਜਾਂ ਦੇਰ ਸਦਕਾ ਨੇਚਰ ਕੋਲੋਂ ਕੋਈ ਨਾ ਕੋਈ ਵਾਧ-ਘਾਟ ਰਹਿ ਜਾਂਦੀ ਹੈ । ਨਤੀਜਨ ਸਰੀਰ ਦਾ ਕੋਈ ਅੰਗ ਘੱਟ ਜਾਂ ਵੱਧ ਵਿਕਾਸ ਕਰ ਜਾਂਦਾ ਹੈ, ਵਾਧੂ ਅੰਗ ਨਿਕਲ ਆਉਂਦਾ ਹੈ, ਦੇਰੀ ਨਾਲ ਨਿਕਲਦਾ ਹੈ ਜਾਂ ਸਮੇਂ ਤੋਂ ਪਹਿਲਾਂ ਆ ਜਾਂਦਾ ਹੈ । ਜਿਵੇਂ ਕਈ ਸਰੀਰਾਂ ਦੀਆਂ ਹੱਥਾਂ ਪੈਰਾਂ ਦੀਆਂ ਛੇ ਛੇ ਉਂਗਲਾਂ ਹੁੰਦੀਆਂ ਹਨ ਤੇ ਕਈ ਦੀਆਂ ਤਿੰਨ ਜਾਂ ਚਾਰ ਵੀ ਹੁੰਦੀਆਂ ਹਨ । ਕਈਆਂ ਕੇਸਾਂ ਵਿਚ ਉਂਗਲਾਂ ਜੁੜੀਆਂ ਹੁੰਦੀਆਂ ਹਨ । ਕਈ ਕੇਸਾਂ ਵਿਚ ਜ਼ਬਾਨ ਦਾ ਹੇਠਲਾ ਹਿੱਸਾ ਲੋੜ ਤੋਂ ਵੱਧ ਜੁੜਿਆ ਹੁੰਦਾ ਹੈ ਜਿਸਨੂੰ ਤੰਦਵਾ ਕਿਹਾ ਜਾਂਦਾ । ਇਸੇ ਤਰ੍ਹਾਂ ਹੀ ਲਗਭਗ 98.5% ਲੋਕਾਂ ਦੇ ਦੋਧੇ ਹੇਠਲੇ ਦੰਦ ਪਹਿਲਾਂ ਉਗਦੇ ਹਨ ਪਰ ਡੇਢ ਫੀ ਸਦੀ ਬੱਚਿਆਂ ਦੇ ਉਪਰਲੇ ਦੰਦ ਵੀ ਪਹਿਲਾਂ ਨਿਕਲ ਆਉਂਦੇ ਹਨ । ਭਾਵੇਂ ਇਹ ਕੋਈ ਅਵੇਦ ਘਟਨਾ ਨਹੀਂ ਹੈ ਪਰ ਇਸ ਸਬੰਧੀ ਸਾਡੇ ਸਮਾਜ ਵਿਚ ਘੋਰ ਭਰਮ ਪਾਲੇ ਜਾਂਦੇ ਹਨ । ਕਿਤੇ ਇਨ੍ਹਾਂ ਨੂੰ ਬੱਚੇ ਦੇ ਪਿਤਾ ਤੇ ਭਾਰੂ ਅਤੇ ਕਲਹਿਣੇ, ਨਾਨਕਿਆਂ ਲਈ ਅਸ਼ੁਭ ਮੰਨਿਆ ਜਾਂਦਾ ਹੈ । ਪਰ ਦੰਦ ਤਾਂ ਸਾਡੇ ਖਾਣਾ ਖਾਣ ਲਈ ਸਹਾਇਤਾ ਵਾਸਤੇ ਕੁਦਰਤ ਵੱਲੋਂ ਦਿੱਤਾ ਵਰਦਾਨ ਹਨ । ਜੇ ਇਨ੍ਹਾਂ ਦਾ ਆਗਮਨ ਉਪਰਲੇ ਜਬਾੜੇ ਤੋਂ ਹੋ ਗਿਆ ਤਾਂ ਵੀ ਠੀਕ ਹੈ । ਇਸ ਸਬੰਧੀ ਮੈਂ ਜਦੋਂ ਲੇਡੀ ਡਾ.ਜੈਸਮਿਨ (ਡੈਂਟਲ ਸਪੈਸ਼ਲਿਸਟ ਐਸ.ਐਚ.ਸੀ.ਮਾਨਾਵਾਲਾ ਕਲਾਂ) ਜੀ ਨਾਲ ਗੱਲਬਾਤ ਕੀਤੀ ਤਾਂ ਉਨ੍ਹਾਂ ਕਿਹਾ ਕਿ ਉਪਰਲੇ ਦੰਦ ਪਹਿਲਾਂ ਨਿਕਲ ਆਉਣੇ ਬਿਲਕੁਲ ਹੀ ਸੁਭਾਵਿਕ ਘਟਨਾ ਹੈ ਅਤੇ ਇਹ ਕੁਦਰਤ ਦੀ ਮਰਜ਼ੀ ਅਨੁਸਾਰ ਹੀ ਹੁੰਦਾ ਹੈ । ਲਾਈਲੱਗ ਅਤੇ ਖੋਜੀ ਮਨ ਨਾ ਹੋਣ ਕਾਰਨ ਲੋਕ ਇਸ ਸਬੰਧੀ ਭਰਮ ਪਾਲ ਲੈਂਦੇ ਹਨ । ਇਸ ਤਰ੍ਹਾਂ ਹੀ ਜੇ ਜੰਮਦੇ ਬੱਚੇ ਦੇ ਦੰਦ ਨਿਕਲੇ ਹੋਣ ਤਾਂ ਇਨ੍ਹਾਂ ਨੂੰ ਬਹੁਤ ਹੀ ਕਲਹਿਣੇ ਅਤੇ ਬਾਪ ਤੇ ਭਾਰੂ ਮੰਨਿਆ ਜਾਂਦਾ ਹੈ । ਪਰ ਇਸ ਵਿਚ ਵੀ ਬੁਰਾ ਜਾਂ ਮਾੜਾ ਨਹੀਂ ਹੁੰਦਾ । ਬੱਸ ਜ਼ਰਾ ਕੁਦਰਤ ਵੱਲੋਂ ਵਿਕਾਸ ਵਿਚ ਕਾਹਲੀ ਕਾਰਨ ਅਜਿਹਾ ਵਾਪਰ ਜਾਂਦਾ ਹੈ । ਡਾ.ਜੈਸਮਿਨ ਅਨੁਸਾਰ ਇਨ੍ਹਾਂ ਦੰਦਾਂ ਨੂੰ ਕਢਵਾਉਣਾ ਨਹੀਂ ਚਾਹੀਦਾ । ਬੱਸ ਇਸਦਾ ਥੋੜਾ ਇਹ ਡਰ ਰਹਿੰਦਾ ਹੈ ਕਿ ਮਾਂ ਦੇ ਦੁੱਧ (ਥਣ) ਨੂੰ ਇਨ੍ਹਾਂ ਦੰਦਾਂ ਨਾਲ ਬੱਚਾ ਕੱਟ ਨਾ ਦੇਵੇ ਜਾਂ ਬੱਚੇ ਦੀ ਜ਼ਬਾਨ ਨੂੰ ਕੱਟ ਲਗਦਾ ਹੋਵੇ । ਅਜਿਹੇ ਕੇਸ ਵਿਚ ਡੈਂਟਲ ਡਾਕਟਰ ਨੂੰ ਵਿਖਾਉਣਾ ਚਾਹੀਦਾ ਹੈ । ਵੈਸੇ ਇਨ੍ਹਾਂ ਨੂੰ ਭਾਰੂ ਜਾਂ ਕਲੱਛਣੇ ਸਮਝਣਾ ਹਨੇਰੇ ਮਨਾਂ ਦੀ ਬਿਰਤੀ ਹੈ ।

ਬੱਚੇ ਦੇ ਜਦੋਂ ਉਪਰਲੇ ਦੰਦ ਹੇਠਲਿਆਂ ਨਾਲੋਂ ਪਹਿਲਾਂ ਨਿਕਲ ਆਉਣ ਤਾਂ ਮਾਤਾ-ਪਿਤਾ ਅਤੇ ਪਰਿਵਾਰ ਨੂੰ ਇਕ ਤਰ੍ਹਾਂ ਦਾ ਖਤਰਾ ਜਿਹਾ ਲੱਗਣ ਲੱਗ ਜਾਂਦਾ ਹੈ । ਉਹ ਇਸਦੇ ਦੁਰਪ੍ਰਭਾਵ ਨੂੰ ਰੋਕਣ ਲਈ ਬੜਾ ਹੋਛਾ ਜਿਹਾ ਢੰਗ ਅਪਣਾਉਂਦੇ ਹਨ । ਜਿਸਨੂੰ ਉਹ ਉਪਾਅ ਕਰਨਾ ਜਾਂ ਟਾਲਾ ਕਰਨਾ ਕਹਿੰਦੇ ਹਨ । ਉਹ ਸਮਝਦੇ ਹਨ ਕਿ ਅਜਿਹਾ ਨਾ ਕੀਤਾ ਤਾਂ ਖਬਰੇ ਕਰੋਪੀ ਦਾ ਕੋਈ ਬੰਬ ਡਿੱਗ ਪਵੇਗਾ । ਇਸ ਤਰ੍ਹਾਂ ਜਦੋਂ ਹੀ ਉਹ ਬੱਚੇ ਦੇ ਉਪਰਲੇ ਪਹਿਲਾਂ ਨਿਕਲੇ ਦੰਦ ਵੇਖਦੇ ਹਨ ਤਾਂ ਤੁਰੰਤ ਇਸਦੀ ਸੂਚਨਾ ਬੱਚੇ ਦੇ ਨਾਨਕੇ ਭੇਜ ਦਿੱਤੀ ਜਾਂਦੀ ਹੈ ਕਿ ਬੱਚੇ ਦੇ ਉਪਰਲੇ ਦੰਦ ਨਿਕਲ ਆਏ ਹਨ । ਹੁਣ ਤੁਸੀਂ ਫਲਾਂ-ਫਲਾਂ ਵਾਰ ਨੂੰ ਐਨੇ ਕੁ ਟਾਈਮ ਨਾਲ ਇਸਦੇ ਦੰਦ ਠੇਕ ਜਾਣਾ । ਇਸ ਤਰ੍ਹਾਂ ਇਹ ਟੂਣਾ ਕਰਨ ਲਈ ਥਾਂ, ਸਮਾਂ, ਵਾਰ ਨੀਯਤ ਕਰ ਲਿਆ ਜਾਂਦਾ ਹੈ । ਜ਼ਿਕਰਯੋਗ ਹੈ ਕਿ ਇਸ ਟਾਲੇ ਦੀ ਕ੍ਰਿਆ ਨਾ ਤਾਂ ਬੱਚੇ ਦੇ ਨਾਨਕੇ ਪਿੰਡ ਦੀ ਜੂਹ ਵਿਚ ਕਰਨੀ ਹੁੰਦੀ ਹੈ ਅਤੇ ਨਾ ਹੀ ਦਾਦਕੇ ਪਿੰਡ ਦੀ ਹਦੂਦ ਅੰਦਰ । ਸੋ ਕਿਸੇ ਹੋਰ ਪਿੰਡ ਦੀ ਹੱਦ ਅੰਦਰ ਜਗ੍ਹਾ ਨੀਯਤ ਕਰ ਲਈ ਜਾਂਦੀ ਹੈ । ਮਿਥੇ ਪ੍ਰੋਗਰਾਮ

ਮੁਤਾਬਕ ਇਕ ਥਾਂ ਤੇ ਬੱਚੇ ਦੀ ਨਾਨੀ ਅਤੇ ਬੱਚੇ ਦੀ ਮਾਂ ਪਹੁੰਚ ਜਾਂਦੀਆਂ ਹਨ। ਦੋਹਾਂ ਔਰਤਾਂ ਨੇ ਮੂੰਹ ਢਕੇ ਹੋਏ ਹੁੰਦੇ ਹਨ ਕਿਉਂਕਿ ਰਵਾਇਤ ਮੁਤਾਬਕ ਇਨਾਂ ਨੇ ਇਕ ਦੂਜੇ ਦੇ ਮੱਥੇ ਨਹੀਂ ਲੱਗਣਾ ਹੁੰਦਾ। ਜੇ ਲੱਗ ਜਾਣ ਤਾਂ ਇਸਨੂੰ ਟਾਲੇ ਵਿਚ ਵਿਘਨ ਪਿਆ ਸਮਝਿਆ ਜਾਂਦਾ ਹੈ । ਹੁਣ ਮਾਵਾਂ ਧੀਆਂ ਇਸ ਹਿਸਾਬ ਖਲੋਅ ਜਾਂਦੀਆਂ ਹਨ ਕਿ ਮਾਂ ਦਾ ਮੂੰਹ ਧੀ ਦੇ ਪਿੱਛੇ ਵੱਲ ਹੁੰਦਾ ਹੈ। ਬੱਚੇ ਦੀ ਮਾਂ ਨੇ ਬੱਚੇ ਨੂੰ ਆਪਣੇ ਮੋਢੇ ਨਾਲ ਲਗਾਇਆ ਹੁੰਦਾ ਹੈ ਤਾਂ ਕਿ ਬੱਚੇ ਦਾ ਮੂੰਹ ਨਾਨੀ ਵੱਲ ਹੋ ਜਾਵੇ। ਇਸ ਤਰ੍ਹਾਂ ਇਹ ਦੋਵੇਂ ਇਕ-ਦੂਜੀ ਦੇ ਮੱਥੇ ਲੱਗਣ ਤੋਂ ਬਚ ਜਾਂਦੀਆਂ ਹਨ । ਨਾਨੀ ਆਪਣੀ ਪੈਰ ਦੀ ਜੁੱਤੀ ਨਾਲ ਬੱਚੇ ਦੇ ਦੰਦਾਂ ਤੇ ਸਹਿਜੇ-2 ਸੱਤ ਵਾਰ ਠਕੋਰਾਂ ਮਾਰਦੀ ਹੈ। ਉਪਰੰਤ ਦੋਵੇਂ ਤੀਵੀਆਂ ਬਿਨਾਂ ਇੱਕ ਦੂਜੇ ਵੱਲ ਵੇਖਿਆਂ ਘਰਾਂ ਨੂੰ ਮੁੜ ਜਾਂਦੀਆਂ ਹਨ । ਇਸ ਟਾਲੇ ਦੌਰਾਨ ਹੀ ਉਹ ਇਕ ਦੂਜੀ ਨਾਲ ਠੂਠੀ ਵਟਾਉਂਦੀਆਂ ਹਨ । ਹੁਣ ਦੋਵੇਂ ਪਰਿਵਾਰ ਨਾਨਕੇ ਅਤੇ ਦਾਦਕੇ ਇਹ ਮੰਨ ਲੈਂਦੇ ਹਨ ਕਿ ਹੁਣ ਦੰਦ ਕਿਸੇ ਨੂੰ ਕਿਸੇ ਕਿਸਮ ਦਾ ਨੁਕਸਾਨ ਨਹੀਂ ਪਹੁੰਚਾਉਣਗੇ । ਤੇ ਇਸ ਸਾਰੀ ਪ੍ਰਕ੍ਰਿਆ ਨੂੰ ਦੰਦ ਠੇਕਣਾ ਕਿਹਾ ਜਾਂਦਾ ਹੈ। ਪਰ ਅਸਲੀਅਤ ਇਹ ਹੈ ਕਿ ਹਰ ਕੋਈ ਇਕ ਦੂਜੇ ਦੇ ਕਹੇ ਕਹਾਏ ਹੀ ਅਜਿਹੇ ਭਰਮਾਂ ਦਾ ਸ਼ਿਕਾਰ ਹੁੰਦੇ ਰਹਿੰਦੇ ਹਨ। ਥੋੜਾ ਜਿਹਾ ਵੀ ਖੋਜੀ ਆਦਮੀ ਸਹਿਜੇ ਹੀ ਅਜਿਹੇ ਭਰਮ ਜੰਜਾਲ ਨੂੰ ਤੋੜ ਸਕਦਾ ਹੈ। ਡਾ.ਜੈਸਮਿਨ ਜੀ ਨੇ ਮੈਨੂੰ ਦੱਸਿਆ ਕਿ ਮੇਰੇ ਆਪਣੇ ਬੇਟੇ ਵਿਕਰਾਂਤ ਨੰਦਾ ਦੇ ਵੀ ਉਪਰਲੇ ਦੰਦ ਪਹਿਲਾਂ ਨਿਕਲੇ ਸਨ ।

ਦੰਦ ਕਰੀਚਣੇ : ਬੱਚਿਆਂ ਦੇ ਦੰਦ ਕਰੀਚਣ ਨੂੰ ਵੀ ਉਨ੍ਹਾਂ ਤੇ ਆ ਰਿਹਾ ਬਿਮਾਰੀ ਦਾ ਆ[illegible] ਮੰਨਿਆ ਜਾਂਦਾ ਹੈ। ਪਰ ਜੇ ਬੱਚੇ ਨੂੰ ਅਜਿਹੀ ਸ਼ਿਕਾਇਤ ਹੈ ਤਾਂ ਡਾਕਟਰ ਕੋਲੋਂ ਚੈਕ ਕਰਾਉਣਾ ਚਾਹੀਦਾ ਹੈ । ਜ਼ਿਆਦਾਤਰ ਅਜਿਹੇ ਕੇਸਾਂ ਵਿਚ ਬੱਚੇ ਦੇ ਪੇਟ ਵਿਚ ਕੀੜੇ ਹੁੰਦੇ ਹਨ ਜਿਸਦੇ ਦੁਰਪ੍ਰਭਾਵ ਨਾਲ ਬੱਚਾ ਸੁਤੇ-ਸਿਧ ਦੰਦ ਕਰੀਚਣ ਲੱਗ ਪੈਂਦਾ ਹੈ ।

ਜਾੜ੍ਹ ਦਾ ਫਾਂਡਾ ਕਰਵਾਉਣਾ: ਕਈ ਹੋਰ ਤਰ੍ਹਾਂ ਦੀ ਮਰਜ਼ਾਂ ਦੇ ਵਾਂਗ ਹੀ ਲੋਕ ਦਾਹੜ ਪੀੜ ਦਾ ਕਿਸੇ ਅਖੌਤੀ ਸਿਆਣੇ ਤੋਂ ਫਾਂਡਾ ਕਰਵਾਉਂਦੇ ਆਮ ਵੇਖੇ ਜਾ ਸਕਦੇ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ਇਹ ਪੀੜ ਸਿਰਫ ਦਵਾਈ ਦੇ ਨਾਲ ਹੀ ਰੁਕਦੀ ਹੋਣ ਦੇ ਬਾਵਜੂਦ ਵੀ ਲੋਕ ਅਜਿਹਾ ਭਰਮੀ ਇਲਾਜ ਕਰਵਾਈ ਜਾਂਦੇ ਹਨ । ਕਈ ਸਮਝ ਤੋਂ ਕੋਝੇ ਸਿਆਣੇ ਜਾਂ ਫਾਂਡੇ ਨਾਲ ਦੰਦਾਂ ਵਿਚੋਂ ਕੀੜੇ ਵੀ ਕੱਢ ਦਿੰਦੇ ਹਨ । ਅਸਲ ਵਿਚ ਅਜਿਹਾ ਝਾੜ-ਫੂਕ ਕਰਨ ਵਾਲਾ ਤੇ ਕਰਾਉਣ ਵਾਲਾ ਦੋਵੇਂ ਹੀ ਇਸ ਗਲ ਤੋਂ ਅਣਜਾਣ ਹੁੰਦੇ ਹਨ ਕਿ ਦੰਦ ਖੀਣ ਕਿਵੇਂ ਹੋ ਜਾਂਦੇ ਹਨ ।

ਦੰਦਾਂ ਦੀ ਖੀਣਤਾ ਦੇ ਕਾਰਨ : ਅਸੀਂ ਜਦੋਂ ਖਾਣਾ ਖਾਂਦੇ ਹਾਂ ਤਾਂ ਖਾਣੇ ਦੇ ਬਰੀਕ-2 ਟੁਕੜੇ ਦੰਦਾਂ ਦੀਆਂ ਵਿੱਥਾਂ ਵਿਚ ਫਸ ਜਾਂਦੇ ਹਨ । ਹੁਣ ਖਾਣੇ ਤੋਂ ਬਾਅਦ ਜੇ ਤਾਂ ਇਨ੍ਹਾਂ ਨੂੰ ਅਸੀਂ ਕੂਲੀ ਜਾਂ ਚੰਗੀ ਤਰ੍ਹਾਂ ਬੁਰਸ਼ ਕਰਕੇ ਬਾਹਰ ਕੱਢ ਦੇਈਏ ਤਾਂ ਮੂੰਹ ਸਾਫ ਰਹਿੰਦਾ ਹੈ ਤੇ ਦੰਦ ਨੁਕਸਾਨ ਰਹਿਤ ਰਹਿੰਦੇ ਹਨ ਪਰ ਜੇਕਰ ਅਸੀਂ ਅਜਿਹਾ ਨਹੀਂ ਕਰਦੇ ਤਾਂ ਭੋਜਨ ਦੇ ਇਹ ਟੁਕੜੇ ਗਲ-ਸੜ ਜਾਂਦੇ ਹਨ । ਇਸ ਵਿਚ ਮਿੱਠੇ ਦੇ ਅੰਸ਼ ਰਲਣ ਨਾਲ ਇਹ ਤੇਜ਼ਾਬ ਬਣ ਜਾਂਦਾ ਹੈ । ਹੁਣ ਇਹ ਤੇਜ਼ਾਬ ਦੰਦ ਦੀ ਸਭ ਤੋਂ ਉਪਰਲੀ ਤਹਿ ਐਨਾਮਲ ਨੂੰ ਖੋਰਨਾ ਸ਼ੁਰੂ ਕਰ ਦਿੰਦਾ ਹੈ । ਇਹ ਤਹਿ ਨੁਕਸਾਨੀ ਜਾਣ ਤੇ ਦੰਦਾਂ ਨੂੰ ਚਾਹ ਵਗੈਰਾ ਗਰਮ ਲੱਗਣ ਲੱਗ ਜਾਂਦੀ ਹੈ ਪਰ ਅਜੇ ਦਰਦ ਨਹੀਂ ਹੁੰਦਾ । ਜੇ ਸਥਿਤੀ ਨੂੰ ਵਿਗੜਨੋਂ ਇਥੇ ਹੀ ਨਾ ਰੋਕਿਆ ਜਾਵੇ ਤਾਂ ਤੇਜ਼ਾਬੀ ਮਾਦਾ ਦੰਦਾਂ ਦੀ ਦੂਜੀ ਪਰਤ ਡੈਨਟਾਈਨ (Dentine) ਨੂੰ ਨੁਕਸਾਨਣਾ ਸ਼ੁਰੂ ਕਰ ਦਿੰਦਾ ਹੈ ।ਇਸ ਖੋਰੇ ਨਾਲ ਦੰਦਾਂ ਵਿੱਚ ਛੋਟੀਆਂ-2 ਖੋੜਾਂ ਬਣਨੀਆਂ ਸ਼ੁਰੂ ਹੋ ਜਾਂਦੀਆਂ ਹਨ । ਤੇਜ਼ਾਬੀ ਪਦਾਰਥ ਇੰਨਾ ਖੋੜਾਂ ਵਿੱਚ ਜਮ੍ਹਾਂ ਹੋ ਜਾਂਦਾ ਹੈ । ਇਸ ਸਮੇਂ ਮੂੰਹ 'ਚੋਂ ਬੁਦਬੂ ਵੀ ਆਉਣ ਲਗ ਪੈਂਦੀ ਹੈ । ਜਿਸ ਨਾਲ ਮੂੰਹ ਵਿਚ ਕਈ ਤਰ੍ਹਾਂ ਦੇ ਬੈਕਟੀਰੀਆ ਪੈਦਾ ਹੋ ਜਾਂਦੇ ਹਨ । ਜੇ ਇਸ ਸਮੇਂ ਤੱਕ ਡੈਂਟਲ ਡਾਕਟਰ ਕੋਲ ਮਰੀਜ਼ ਚਲਾ ਜਾਵੇ ਤਾਂ ਡਾਕਟਰ ਖੋੜ ਨੂੰ ਸਾਫ ਕਰਕੇ ਭਰ ਦਿੰਦਾ ਹੈ। ਨਤੀਜਨ ਹੋਰ ਦੰਦਾਂ ਦਾ ਬਚਾਓ ਵੀ ਹੋ ਜਾਂਦਾ ਹੈ । ਜੇ ਧਿਆਨ ਨਾ ਦਿੱਤਾ ਜਾਵੇ ਤਾਂ ਹਮਲਾ ਤੀਜੀ ਪਰਤ ਪਲਪ (Pulp) ਤੱਕ ਪਹੁੰਚਦਾ ਹੈ। ਪ੍ਰਭਾਵਤ ਦੰਦਾਂ ਵਿੱਚ (ਪੱਸ) ਪੀਕ ਪੈ ਜਾਂਦੀ ਹੈ । ਪੀੜ ਨਾ-ਸਹਿਣਯੋਗ ਹੁੰਦੀ ਹੈ । ਪਰ ਮਸੂੜਿਆਂ ਅਤੇ ਫੇਫੜਿਆਂ ਨੂੰ ਵੀ ਨੁਕਸਾਨ ਪਹੁੰਚਾਉਂਦੀ ਹੈ । ਇਸ ਸਥਿਤੀ ਵਿਚ ਦੰਦ ਨੂੰ ਪੁੱਟ ਸੁੱਟਣ ਤੋਂ ਇਲਾਵਾ ਡਾਕਟਰ ਕੋਲ ਕੋਈ ਹੋਰ ਹੱਲ ਨਹੀਂ ਹੁੰਦਾ । ਮਰੀਜ਼ ਲਈ ਵੀ ਇਹ ਨਿਸਾਫਤ ਹੈ ਕਿ ਉਹ ਦੰਦ ਕਢਵਾ ਦੇਵੇ । ਪੱਸ ਅਤੇ ਬੈਕਟੀਰੀਆ ਦੀ ਲਾਗ ਨਾਲ ਮਸੂੜੇ ਵੀ ਖੀਣ ਹੋ ਸਕਦੇ ਹਨ । ਪਾਚਨ ਕ੍ਰਿਆ ਨੂੰ ਹਾਨੀ ਪਹੁੰਚ ਸਕਦੀ ਹੈ । ਹੁਣ ਜੇ ਕਿਸੇ ਆਦਮੀ ਨੂੰ ਇਹ ਪਤਾ ਹੋਵੇਗਾ ਕਿ ਦੰਦ ਬਿਮਾਰ ਕਿਵੇਂ ਹੁੰਦੇ ਹਨ ਤਾਂ ਸ਼ਾਇਦ ਉਹ ਤਾਂ ਡਾਕਟਰੀ ਟੈਕਨੀਕ ਨੂੰ ਛੱਡਕੇ ਅਣਜਾਣ ਸਿਆਣਿਆਂ ਦੇ ਚੱਕਰਾਂ ਵਿਚ ਨਹੀਂ ਪਵੇਗਾ । ਕਿਉਂਜੋ ਉਸਨੂੰ ਪਤਾ ਲਗ ਜਾਵੇਗਾ ਐਸਿਡ ਮੈਟੀਰੀਅਲ ਤੇ ਆਖਰ ਫੋੜਾਂ ਦਾ ਕੀ ਅਸਰ ਅਨਾਇਤ ਹੋ ਸਕਦਾ ਹੈ। ਵੈਸੇ ਵੀ ਸਾਨੂੰ ਹਰ ਘਟਦੀ ਘਟਨਾ ਨੂੰ ਵਿਗਿਆਨਕ ਨਜ਼ਰੀਏ ਤੋਂ ਹੀ ਵੇਖਣਾ ਚਾਹੀਦਾ ਹੈ ਤਾਂ ਕਿ ਢੋਂਗੀਆਂ, ਫਰੇਬੀਆਂ, ਬਾਬਿਆਂ ਤੋਂ ਹੁੰਦੀ ਆਰਥਿਕ ਅਤੇ ਮਾਨਸਿਕ ਲੁੱਟ ਤੋਂ ਬਚਿਆ ਜਾ ਸਕੇ ।

ਦੰਦਾਂ ਨੂੰ ਤੰਦਰੁਸਤ ਰੱਖਣ ਦੇ ਤਰੀਕੇ: ਦੰਦਾਂ ਨੂੰ ਚਿਰੋਕਾ ਠੀਕ ਰੱਖਣ ਲਈ ਸਾਨੂੰ ਹੇਠ ਲਿਖੀਆਂ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ :-

1.ਦੋਧੇ ਦੰਦਾਂ ਤੋਂ ਹੀ ਇਨਾਂ ਦੀ ਸਫਾਈ ਵੱਲ ਧਿਆਨ ਦਿੱਤਾ ਜਾਵੇ ।
2. ਖੁਰਦਰੇ ਮੰਜਨ ਨਾ ਵਰਤੇ ਜਾਣ ।
3. ਤੰਬਾਕੂ ਵਾਲੀ ਪੇਸਟ ਕਦੀ ਨਾ ਵਰਤੀ ਜਾਵੇ ।



4. ਟੀ.ਵੀ. ਵਿਚ ਜਿਵੇਂ ਕਿ ਮਸ਼ਹੂਰੀਆਂ ਦੌਰਾਨ ਵਿਖਾਇਆ ਜਾਂਦਾ ਹੈ ਦੰਦਾਂ ਨਾਲ ਬਦਾਮ ਜਾਂ ਅਖਰੋਟ ਨਹੀਂ ਤੋੜਨੇ ਚਾਹੀਦੇ । ਬੋਤਲ ਦਾ ਡਾਟ ਦੰਦਾਂ ਨਾਲ ਨਾ ਖੋਲੋ । ਇਹ ਤੰਦਰੁਸਤ ਦੰਦਾਂ ਦੀ ਨਿਸ਼ਾਨੀ ਨਹੀਂ । ਦੰਦ ਸਿਰਫ ਖਾਣਾ ਖਾਣ ਅਤੇ ਬੋਲਣ ਵਿਚ ਮੱਦਦ ਵਾਸਤੇ ਹੁੰਦੇ ਹਨ ।
5. ਦੰਦਾਂ ਨੂੰ ਚਿਟੇ ਕਰਨ ਵਾਲੀ ਕੋਈ ਵੀ ਪੇਸਟ ਨਹੀਂ ਵਰਤਣੀ ਚਾਹੀਦੀ ਕਿਉਂਕਿ ਇਸ ਨਾਲ ਅਕਸਰ ਐਨਾਮਲ ਪਰਤ ਦੇ ਖਰਾਬ ਹੋਣ ਦਾ ਡਰ ਰਹਿੰਦਾ ਹੈ ।
6. ਦੰਦਾਂ ਵਿਚ ਸਜਾਵਟ ਲਈ ਸੋਨਾ ਜਾਂ ਡਾਇਮੰਡ ਨਹੀਂ ਲਗਾਉਣਾ ਚਾਹੀਦਾ ।
7. ਪੇਸਟ ਦਾ ਕੰਮ ਬਰੁਸ਼ ਨੂੰ ਮੂੰਹ ਅੰਦਰ ਲਚਕੀਲਾ ਚਲਾਉਣਾ ਅਤੇ ਗੰਧ ਠੀਕ ਰੱਖਣਾ ਹੁੰਦਾ ਹੈ । ਫਸੇ ਹੋਏ ਟੁਕੜਿਆਂ ਨੂੰ ਬਾਹਰ ਤਾਂ ਬੁਰਸ਼ ਨੇ ਹੀ ਕੱਢਣਾ ਹੈ । ਇਸ ਲਈ ਬੁਰਸ਼ ਠੀਕ ਟੈਕਨੀਕ ਨਾਲ ਕੀਤਾ ਜਾਣਾ ਚਾਹੀਦਾ ਹੈ । ਦੰਦਾ ਦੇ ਅੰਦਰ ਵਲ ਜ਼ਬਾਨ ਵਾਲੇ ਪਾਸੇ ਜਰੂਰ ਕੀਤਾ ਜਾਣਾ ਚਾਹੀਦਾ ਹੈ ।
8 ਸਵੇਰੇ ਖਾਣਾ ਖਾਣ ਤੋਂ ਪਹਿਲਾਂ ਬੁਰਸ਼ ਅਤੇ ਬਾਅਦ ਵਿਚ ਕੂਲੀ ਇਵੇਂ ਸ਼ਾਮ ਨੂੰ ਖਾਣੇ ਤੋਂ ਬਾਅਦ ਬੁਰਸ਼ ਜਰੂਰੀ ਕਰਨਾ ਚਾਹੀਦਾ ਹੈ ।
9. ਕੋਈ ਵੀ ਚੀਜ਼ ਖਾਣ ਤੋਂ ਬਾਅਦ ਕੂਲੀ ਕਰ ਲੈਣਾ ਬਹੁਤ ਫਾਇਦੇਮੰਦ ਰਹਿੰਦਾ ਹੈ । ਇਸ ਨਾਲ ਖਾਧ ਦੇ ਟੁਕੜੇ ਤੁਰੰਤ ਹੀ ਬਾਹਰ ਨਿਕਲ ਜਾਂਦੇ ਹਨ ।
10. ਸਵੇਰੇ ਬੁਰਸ਼ ਕਰਨ ਉਪਰੰਤ ਉਂਗਲੀ ਨਾਲ ਮਸੂੜਿਆਂ ਨੂੰ ਘੁਟ ਕੇ ਨਚੋੜਨਾ ਚਾਹੀਦਾ ਹੈ ।
11. ਦੰਦਾਂ ਵਿਚ ਫਸੀ ਚੀਜ਼ ਨੂੰ ਤੀਲੇ ਦੀ ਬਜਾਏ ਧਾਗੇ ਨਾਲ ਕੱਢਣਾ ਚਾਹੀਦਾ ਹੈ ।
12. ਕਦੇ ਕਦੇ ਦਾਤਣ ਕਰਨੀ ਵੀ ਠੀਕ ਹੈ । ਦਾਤਣ ਦੀ ਛਿੱਲ ਦੇ ਰਸਾਇਣ ਮਸੂੜਿਆਂ ਲਈ ਫਾਇਦੇਮੰਦ ਹਨ ।
13. ਗੰਨੇ ਚੂਪਣ, ਦਾਣੇ ਚੱਬਣ ਨਾਲ ਮਸੂੜਿਆਂ, ਜਬਾੜਿਆਂ ਅਤੇ ਦੰਦਾਂ ਦੀ ਵਰਜਿਸ਼ ਹੁੰਦੀ ਰਹਿੰਦੀ ਹੈ ।
14. ਦੰਦਾਂ ਨਾਲ ਚਿਪਕਣ ਵਾਲੀਆਂ ਅਤੇ ਮਿੱਠੀਆਂ ਵਸਤਾਂ ਦਾ ਇਸਤੇਮਾਲ ਘੱਟ ਕਰੋ ।
15. ਤੰਬਾਕੂ-ਯੁਕਤ ਵਸਤਾਂ (ਸਿਗਰਟ, ਪਾਨ, ਬੀੜੀ, ਗੁਟਕਾ) ਆਦਿ ਦੀ ਵਰਤੋਂ ਨਹੀਂ ਕਰਨੀ ਚਾਹੀਦੀ ।
16. ਫਲੋਰਾਈਡ ਯੁਕਤ ਟੂੱਥ-ਪੇਸਟ ਵਰਤਣੀ ਲਾਭਦਾਇਕ ਹੈ । ਪਰ ਪੰਜ ਸਾਲ ਦੇ ਬੱਚੇ ਤੋਂ ਘੱਟ ਉਮਰ ਵਾਲੇ ਨੂੰ ਇਹ ਨਹੀਂ ਵਰਤਣੀ ਚਾਹੀਦੀ । ਇਸ ਨਾਲ ਦੰਦਾਂ ਤੇ ਏਸਿਡ ਬਣਨ ਤੋਂ ਬਚਿਆ ਰਹਿੰਦਾ ਹੈ ।
17. ਜੇ ਜਰੂਰਤ ਹੋਵੇ ਤਾਂ ਪੰਜ਼ ਸਾਲ ਤੋਂ ਘੱਟ ਬੱਚੇ ਨੂੰ ਡੈਂਟਿਸਟ ਕੋਲੋਂ ਫਲੋਰਾਈਡ ਲਗਵਾਇਆ ਜਾ ਸਕਦਾ ਹੈ ।
18. ਦੰਦਾਂ ਦੇ ਅੰਦਰਵਾਰ ਜੋ ਕੈਲਸ਼ੀਅਮ ਸਾਲਟ ਜੰਮ ਜਾਂਦਾ ਹੈ ਇਸਨੂੰ ਡਾਕਟਰ ਕੋਲੋਂ ਸਾਫ ਕਰਵਾ ਲੈਣਾ ਚਾਹੀਦਾ ਹੈ । ਇਹ ਮਸੂੜਿਆ ਵਿਚ ਸੋਜ ਅਤੇ ਪੀਕ ਪੈਦਾ ਕਰ ਸਕਦਾ ਹੈ
19. ਡਾਕਟਰ ਕੋਲੋਂ ਕਰੇੜਾ ਜਰੂਰ ਸਾਫ ਕਰਵਾਓ ।
20. ਜੇ ਕਿਸੇ ਵਿਅਕਤੀ ਦੇ ਦੰਦ ਟੇਡੇ ਉਗ ਪੈਂਦੇ ਹਨ ਤਾਂ ਇਨ੍ਹਾਂ ਨੂੰ ਮਾਹਿਰ ਕੋਲੋਂ ਸਿੱਧੇ ਜਰੂਰ ਕਰਵਾ ਲੈਣਾ ਚਾਹੀਦਾ ਹੈ ।
21. ਉਪਰਲੇ ਪੀਹੜ ਵਿਚ ਆਏ ਸੂਏ ਨੂੰ ਨਹੀਂ ਕਢਵਾਉਣਾ ਚਾਹੀਦਾ । ਇਸਨੂੰ Personality tooth ਕਿਹਾ ਜਾਂਦਾ ਹੈ । ਇਸ ਤੋਂ Maturity ਨਹੀਂ ਬਣਦੀ ।
22. ਜਿੰਨੇ ਖਰਾਬ ਜਾਂ ਹਿਲਦੇ ਦੰਦ ਕਢਵਾਏ ਹੋਣ ਉਨੇ ਨਵੇਂ ਜਰੂਰ ਲਗਵਾਉਣੇ ਚਾਹੀਦੇ ਹਨ ।
23. ਬਜ਼ੁਰਗਾਂ ਨੂੰ ਮੇਰੀ ਪੁਰਜ਼ੋਰ ਸਲਾਹ ਹੈ ਕਿ ਉਨ੍ਹਾਂ ਦੇ ਦੰਦ ਜਾਣ ਤੇ ਨਵੇਂ ਸੈਟ ਜਰੂਰ ਲਗਵਾ ਲੈਣ । ਇਸ ਨਾਲ ਚਿਹਰਾ ਭਰਿਆ ਲਗਦਾ ਹੈ ਤੇ ਇੰਜ ਆਦਮੀ ਆਪਣੇ ਆਪ ਨੂੰ ਇਕ ਬਜ਼ੁਰਗ ਨਹੀਂ ਸਮਝਦਾ ਅਤੇ ਇਹ ਖਾਣਾ ਖਾਣ ਅਤੇ ਬੋਲਣ ਲਈ ਮਦਦ ਕਰਦੇ ਹਨ ।
24. ਮਾਂ ਨੂੰ ਚਾਹੀਦਾ ਹੈ ਕਿ ਉਹ ਗਰਭ ਦੌਰਾਨ ਆਪਣੇ ਦੰਦਾਂ ਦੀ ਵਿਸ਼ੇਸ਼ ਸੰਭਾਲ ਰੱਖੇ, ਨਹੀਂ ਪੱਸ ਮਾਂ ਦੇ ਗਰਭ ਵਿਚ ਜਾਕੇ ਬੱਚੇ ਦਾ ਵਾਧਾ ਰੋਕ ਸਕਦੀ ਹੈ । ਏਥੋਂ ਤੱਕ ਕਿ ਹਾਰਟ ਅਟੈਕ ਵੀ ਹੋ ਸਕਦਾ ਹੈ ।
25. ਅਕਲ ਦਾਹੜ ਦਾ ਅਕਲ ਨਾਲ ਕੋਈ ਸਬੰਧ ਨਹੀਂ । ਇਹ ਕਿਸੇ ਵੀ ਉਮਰ ਵਿਚ ਆ ਸਕਦੀ ਹੈ ।
26. ਦੰਦਾਂ ਦੀ ਸੁੰਦਰਤਾ ਇਨਾਂ ਦੇ ਚਿੱਟੇ ਹੋਣ ਅਤੇ ਬਣਤਰ ਵਿਚ ਹੈ ਪਰ ਇਨ੍ਹਾਂ ਦਾ ਤੰਦਰੁਸਤ ਹੋਣਾ ਤੁਹਾਡੇ ਸਰੀਰ ਸੁੰਦਰ ਬਣਾਉਣ ਅਤੇ ਤੰਦਰੁਸਤ ਰੱਖਣ ਲਈ ਸਹਾਇਤਾ ਕਰਦਾ ਹੈ ।
27. ਉਖੜਿਆ ਜਾਂ ਕੱਢਿਆ ਹੋਇਆ ਦੰਦ ਸੂਰਜ ਵੱਲ ਕਰਕੇ ਸੁੱਟਣ ਨਾਲ ਦੰਦ ਦੁਬਾਰਾ ਉਗ ਆਉਂਦਾ ਹੈ, ਮਹਿਜ਼ ਇਕ ਵਹਿਮ ਹੈ ।
28. ਮਸੂੜਿਆਂ ਨੂੰ ਕਦੀ ਕਦੀ ਚਾਰ ਹਿੱਸੇ ਮਿੱਠਾ ਸੋਢਾ ਅਤੇ ਇਕ ਹਿੱਸਾ ਫਟਕੜੀ ਦਾ ਮਿਸ਼ਰਣ ਮਲ ਕੇ ਸਾਫ ਕਰਨਾ ਚਾਹੀਦਾ ਹੈ ।
30. ਬਣਾਉਟੀ ਦੰਦਾਂ ਨੂੰ ਹਮੇਸ਼ਾ ਧੋ ਕੇ ਮੂੰਹ ਵਿਚ ਲਗਾਉਣਾ ਚਾਹੀਦਾ ਹੈ ।
31. ਕਿਹਾ ਜਾਂਦਾ ਸੀ ਕਿ ਦੰਦ ਗਏ ਤਾਂ ਸਵਾਦ ਗਿਆ, ਮੈਂ ਕਹਿੰਦਾਂ ਹਾਂ ਕਿ ਦੰਦ ਗਏ ਤਾਂ ਸਿਹਤ ਗਈ । ਕਿਉਂਜੋ ਸਾਫ ਦੰਦਾਂ ਦਾ ਸਿਹਤ ਨਾਲ ਗਹਿਰਾ ਸਬੰਧ ਹੈ ।

ਐਨ.ਐਸ.ਮੈਡੀਕਲ ਸਟੋਰ,
ਮਾਨਾਵਾਲਾ ਕਲਾਂ(ਅੰਮ੍ਰਿਤਸਰ)

ਵਾਤਾਵਰਣ :

# ਜਲਮੰਡਲ

ਪ੍ਰੋ.ਸ਼ੁਭ ਪ੍ਰੇਮ

ਪਿਛਲੇ ਲੇਖ ਵਿੱਚ ਅਸੀਂ ਥਲਮੰਡਲ ਦੀ ਗਤੀਸ਼ੀਲਤਾ ਦੀ ਗੱਲ ਕੀਤੀ ਸੀ। ਪਰੰਤੂ ਥਲਮੰਡਲ ਠੋਸ ਹਾਲਤ ਵਿੱਚ ਹੋਣ ਕਰਕੇ ਉਸ ਵਿੱਚ ਵਾਪਰਨ ਵਾਲੀਆਂ ਤਬਦੀਲੀਆਂ ਬਹੁਤ ਦੇਰ ਲਾਉਂਦੀਆਂ ਹਨ ਅਤੇ ਮਨੁੱਖੀ ਉਮਰ ਨਾਲੋਂ ਜ਼ਿਆਦਾ ਲੰਮੀਆਂ ਹੋਣ ਕਾਰਨ ਪਕੜ ਵਿੱਚ ਆਉਣੀਆਂ ਮੁਸ਼ਕਲ ਜਾਪਦੀਆਂ ਹਨ। ਪਰ ਜਲ ਕਿਉਂਕਿ ਤਰਲ ਹੈ ਅਤੇ ਇਸ ਵਿਚਲੀ ਗਤੀਸ਼ੀਲਤਾ ਇੰਨੀ ਕੁ ਤੀਬਰ ਹੁੰਦੀ ਹੈ ਕਿ ਅਸੀਂ ਆਪਣੇ ਅਨੁਭਵ ਨਾਲ ਸਭ ਕੁੱਝ ਵਾਪਰਦਾ ਦੇਖ ਸਕਦੇ ਹਾਂ। ਸਾਡੀ ਧਰਤੀ ਦੀ ਸਤਹ ਦਾ ਦੋ-ਤਿਹਾਈ ਭਾਗ ਸਮੁੰਦਰ ਨੇ ਮੱਲਿਆ ਹੋਇਆ ਹੈ। ਬਾਕੀ ਇੱਕ-ਤਿਹਾਈ ਭਾਗ ਉਪਰ ਵੀ ਬਰਫਾਨੀ ਇਲਾਕੇ, ਝੀਲਾਂ, ਦਰਿਆ, ਦਲਦਲਾਂ, ਜ਼ਮੀਨ-ਦੋਜ਼ ਪਾਣੀ ਅਤੇ ਬਨਸਪਤੀ ਤੇ ਜੀਵ-ਜੰਤੂਆਂ ਦੇ ਸਰੀਰਾਂ ਵਿਚਲਾ ਪਾਣੀ ਧਰਤੀ ਉਪਰ ਪਾਣੀ ਦੀ ਅਹਿਮੀਅਤ ਦਾ ਗਵਾਹ ਹੈ। ਇਸਤੋਂ ਇਲਾਵਾ ਸਾਡੇ ਵਾਯੂਮੰਡਲ ਵਿਚ ਵੀ ਪਾਣੀ ਹਰ ਵਕਤ ਮੌਜੂਦ ਰਹਿੰਦਾ ਹੈ। ਧਰਤੀ ਨੂੰ ਗਿੱਲਾ ਗ੍ਰਹਿ ਇਸੇ ਲਈ ਕਿਹਾ ਜਾਂਦਾ ਹੈ। ਸਮੁੰਦਰਾਂ ਤੋਂ ਜ਼ਮੀਨ ਵੱਲ ਅਤੇ ਵਾਪਸ ਜ਼ਮੀਨ ਤੋਂ ਸਮੁੰਦਰ ਵੱਲ ਪਾਣੀ ਦੀ ਲਗਾਤਾਰ ਗਤੀ ਨੂੰ ਜਲ-ਚੱਕਰ (Hydrologycal Cycle)ਕਿਹਾ ਜਾਂਦਾ ਹੈ। ਧਰਤੀ ਉਪਰ ਪਾਣੀ ਦੀ ਗਤੀਸ਼ੀਲਤਾ ਅਤੇ ਗਤੀਸ਼ੀਲਤਾ ਦੀ ਅਹਿਮੀਅਤ ਨੂੰ ਸਮਝਣ ਲਈ ਇਸ ਮਹਾਂਚੱਕਰ ਦੀ ਨਜ਼ਰਸਾਨੀ ਕਰਨੀ ਜ਼ਰੂਰੀ ਹੈ।

ਇਸ ਮਹਾਂਚੱਕਰ ਨੂੰ ਸਮਝਣ ਤੋਂ ਪਹਿਲਾਂ ਪਾਣੀ ਵਰਗੀ 'ਆਮ' ਚੀਜ਼ ਦੀ ਅਦਭੁੱਤਤਾ ਤੇ ਨਜ਼ਰ ਮਾਰ ਲਈਏ।

*ਪਾਣੀ ਧਰਤੀ ਦੀ ਸਤਹ ਤੇ (3 ਮੀਲ ਦੀ ਡੂੰਘਾਈ ਤੱਕ) ਮਿਲਣ ਵਾਲੇ ਹੋਰ ਸਾਰੇ ਪਦਾਰਥਾਂ ਨਾਲੋਂ ਤਿੰਨ ਗੁਣਾ ਜ਼ਿਆਦਾ ਮਾਤਰਾ ਵਿੱਚ ਹੈ।

* ਪਾਣੀ ਧਰਤੀ ਉਪਰ ਮਿਲਣ ਵਾਲੇ ਸਾਰੇ ਗੈਰ-ਜੈਵਿਕ ਪਦਾਰਥਾਂ ਵਿੱਚ ਇਕੱਲਾ (ਲੱਗਭਗ) ਹੀ ਹੈ ਜਿਹੜਾ ਤਰਲ ਅਵਸਥਾ ਵਿੱਚ ਮਿਲਦਾ ਹੈ।

* ਪਾਣੀ ਹੀ ਇੱਕ ਅਜਿਹਾ ਪਦਾਰਥ ਹੈ ਜਿਹੜਾ ਆਜ਼ਾਦ ਹਾਲਤਾਂ ਵਿੱਚ ਠੋਸ, ਤਰਲ ਤੇ ਵਾਸ਼ਪ ਅਵਸਥਾ ਵਿੱਚ ਮਿਲਦਾ ਹੈ।

* ਪਾਣੀ ਵਾਸ਼ਪੀਕਰਨ ਦੀ ਗਰਮੀ ਹੋਰ ਸਾਰੇ ਪਦਾਰਥਾਂ ਨਾਲੋਂ ਜ਼ਿਆਦਾ ਹੈ।

* ਪਾਣੀ ਦੀ ਸਤਹ ਦਾ ਤਣਾਉ ਹੋਰ ਸਾਰੇ ਤਰਲ ਪਦਾਰਥਾਂ ਨਾਲੋਂ ਜ਼ਿਆਦਾ ਹੈ।

* ਪਾਣੀ ਕੁਦਰਤ ਦੇ ਬਿਹਤਰੀਨ ਘੋਲਕਾਂ ਵਿੱਚੋਂ ਇੱਕ ਹੈ।

* ਪਾਣੀ ਦੀ ਇੱਕ ਅਦਭੁੱਤ ਖੂਬੀ ਹੈ ਕਿ ਬਾਕੀ ਪਦਾਰਥਾਂ ਵਾਂਗ ਠੰਢ ਨਾਲ ਸੁੰਗੜਦਾ ਹੈ.ਪਰ ਸਿਰਫ 4°C ਤੱਕ। ਉਸ ਤੋਂ ਹੇਠਾਂ ਤਾਪਮਾਨ ਹੋਣ ਤੇ ਫੈਲਣਾ ਸ਼ੁਰੂ ਹੋ ਜਾਂਦਾ ਹੈ। ਅਤੇ ਬਰਫ਼ (0°C) ਦੀ ਘਣਤਾ ਪਾਣੀ ਦੇ ਮੁਕਾਬਲੇ 0.92 ਹੀ ਹੈ। ਜੇਕਰ ਅਜਿਹਾ ਨਾ ਹੁੰਦਾ ਤਾਂ ਬਾਕੀ ਠੋਸ ਪਦਾਰਥਾਂ ਵਾਂਗ ਬਰਫ ਪਾਣੀ ਨਾਲੋਂ ਭਾਰੀ ਹੁੰਦੀ ਤਾਂ ਸਾਰੀ ਬਰਫ ਪਾਣੀ ਦੇ ਹੇਠਲੇ ਤਲ ਤੇ ਬੈਠ ਜਾਂਦੀ। ਉਪਰਲਾ ਪਾਣੀ ਇਸਨੂੰ ਖੁਰਨ ਤੋਂ ਰੋਕਦਾ ਅਤੇ ਹਰ ਸਰਦ ਰੁੱਤ ਨਾਲ ਤਲ ਤੇ ਹੋਰ ਅਤੇ ਹੋਰ ਬਰਫ ਜੰਮਦੀ ਰਹਿੰਦੀ। ਸਮੁੰਦਰੀ, ਦਰਿਆਈ ਤੇ ਝੀਲਾਂ ਦੇ ਤਲ ਬਰਫ ਨਾਲ ਉਚੇ ਹੁੰਦੇ ਰਹਿੰਦੇ ਤਾਂ ਜ਼ਿੰਦਗੀ ਜੇ ਨਾ-ਮੁਮਕਿਨ ਨਹੀਂ ਤਾਂ ਦੁਸ਼ਵਾਰ ਜ਼ਰੂਰ ਹੁੰਦੀ।

* ਸੂਰਜ ਤੋਂ ਆਉਣ ਵਾਲੀ ਊਰਜਾ ਦਾ 23% ਹਿੱਸਾ ਪਾਣੀ ਦੀ ਸਤਹ ਤੋਂ ਊਰਜਾ ਦੇ ਰੂਪ ਵਿੱਚ ਵਾਪਸ ਵਾਯੂਮੰਡਲ ਵਿੱਚ ਜਾਂਦਾ ਹੈ ਜਿਸਦੇ ਨਤੀਜੇ ਵਜੋਂ ਮੌਸਮ ਬਣਦੇ ਹਨ।

ਪਾਣੀ ਧਰਤੀ ਉਪਰ ਜ਼ਿੰਦਗੀ ਦਾ ਜਾਮਨ ਹੈ। ਆਉ ਦੇਖੀਏ ਕਿ ਇਹ ਦਿਲਚਸਪ ਪਦਾਰਥ ਧਰਤੀ ਉਪਰ ਕਿਵੇਂ ਵਿਚਰਦਾ ਹੈ। ਆਮ ਤੌਰ ਤੇ ਇਹ ਖਦਸ਼ਾ ਜ਼ਾਹਰ ਕੀਤਾ ਜਾਂਦਾ ਹੈ ਕਿ ਅਗਲੀ ਆਲੀ ਜੰਗ ਪਾਣੀ ਵਾਸਤੇ ਹੋਵੇਗੀ। ਧਰਤੀ ਦਾ ਤਿੰਨ-ਚੌਥਾਈ ਹਿੱਸਾ ਘੇਰ ਕੇ ਵੀ ਪਾਣੀ ਥੁੜ ਦੀ ਵਸਤੂ ਕਿਉਂ ਹੈ? ਸਭ ਤੋਂ ਪਹਿਲਾਂ ਧਰਤੀ ਉਪਰ ਪਾਣੀ ਦੀ ਵੰਡ ਉਪਰ ਨਜ਼ਰ ਮਾਰ ਲੈਣੀ ਚਾਹੀਦੀ ਹੈ।

1. ਸਮੁੰਦਰੀ-ਖਾਰਾ ਪਾਣੀ - 96.7% - 286,000 ਹਜ਼ਾਰ ਘਣ ਮੀਲ।
2. ਤਾਜ਼ਾ ਪਾਣੀ - 3.3% - 10,000,000 ਘਣ ਮੀਲ।

ਅੱਗੇ ਤਾਜ਼ੇ ਪਾਣੀ ਦੀ ਵੰਡ ਇਸ ਤਰ੍ਹਾਂ ਹੈ :

3. ਦਰਿਆ ਤੇ ਝੀਲਾਂ - .01% - 32 ਹਜ਼ਾਰ ਘਣ ਮੀਲ
4. ਮਿੱਟੀ ਵਿਚਲਾ ਪਾਣੀ - .002% - 5ਹਜ਼ਾਰ ਘਣ ਮੀਲ
5. ਵਾਯੂਮੰਡਲ ਵਿੱਚ - .001% - 3.4 ਹਜ਼ਾਰ ਘਣ ਮੀਲ
6. ਘੱਟ ਡੂੰਘਾ ਪਾਣੀ - .36% - 1074 ਹਜ਼ਾਰ ਘਣ ਮੀਲ
7. ਡੂੰਘਾ ਪਾਣੀ - .43% - 1300 ਹਜ਼ਾਰ ਘਣ ਮੀਲ (2500 ਫੁੱਟ ਤੋਂ ਜ਼ਿਆਦਾ)
8. ਗਲੇਸ਼ੀਅਰ ਤੇ ਪੱਕੀ ਬਰਫ਼- 2.4% - 17000 ਹਜ਼ਾਰ ਘਣ ਮੀਲ।

ਜਲ ਦਾ ਮਹਾਂਚੱਕਰ :

ਧਰਤੀ ਇਕ ਨਮ ਗ੍ਰਹਿ ਹੈ। 29.5 ਕਰੋੜ ਘਣ ਮੀਲ ਪਾਣੀ ਤਰਲ, ਵਾਸ਼ਪ ਜਾਂ ਬਰਫ ਦੀ ਹਾਲਤ ਵਿੱਚ ਧਰਤੀ ਉਪਰ ਮੌਜੂਦ ਹੈ। ਪਾਣੀ ਦੀ ਵੰਡ ਦੀ ਸਾਰਣੀ ਤੋਂ ਸਾਡਾ ਖਦਸ਼ਾ ਕਿ ਪਾਣੀ ਲਈ ਆਲਮੀ ਜੰਗ ਹੋ ਸਕਦੀ ਹੈ



ਸੱਚ ਲਗਦਾ ਹੈ। ਕਿਉਂਕਿ 97% ਪਾਣੀ ਤਾਂ ਸਮੁੰਦਰਾਂ ਵਿੱਚ ਪਿਆ ਹੈ ਤੇ ਬੇਇੰਤਹਾ ਖਾਰਾ ਹੈ। ਬਾਕੀ 3% ਵਿੱਚੋਂ 2.46 ਗਲੇਸ਼ੀਅਰ ਬਣ ਕੇ ਜੰਮਿਆ ਪਿਆ ਹੈ। .43% ਧਰਤੀ ਵਿੱਚ ਬਹੁਤ ਡੂੰਘਾ ਪਿਆ ਹੈ। ਸਾਡੇ ਕੋਲ ਵਰਤੋਂ ਵਾਸਤੇ ਬਚਦਾ ਹੈ ਧਰਤੀ ਦੀ ਸਤਹ ਦੇ ਨੇੜੇ ਵਾਲਾ .002%, ਤੇ ਵਾਯੂਮੰਡਲ ਵਿਚਲਾ .001%। ਹੁਣ ਇੰਨੀ ਥੋੜੀ ਤਾਦਾਦ ਤੋਂ ਸਾਡਾ ਗੁਜ਼ਾਰਾ ਕਿਵੇਂ ਹੁੰਦਾ ਹੈ। ਇਹ ਸਭ ਕੁੱਝ ਜਲਚੱਕਰ ਕਰਕੇ ਸੰਭਵ ਹੈ। ਇਹ ਪਾਣੀ ਗਤੀਸ਼ੀਲ ਹੈ। ਸੂਰਜ ਦੀ ਸ਼ਕਤੀ ਇਸ ਪਾਣੀ ਨੂੰ ਚੱਕਰ ਵਿੱਚ ਪਾ ਕੇ ਸਾਡੇ ਲਈ ਵਾਰ ਵਾਰ ਵਰਤਣ ਦੇ ਕਾਬਿਲ ਬਣਾਉਂਦੀ ਹੈ। ਅਸੀਂ ਇਸੇ (ਰੀ-ਸਾਈਕਲ) ਵਾਰ ਵਾਰ ਵਰਤੇ ਜਾਣ ਵਾਲੇ ਪਾਣੀ ਤੇ ਨਿਰਭਰ ਹਾਂ। ਸਮੁੰਦਰਾਂ, ਦਰਿਆਵਾਂ, ਝੀਲਾਂ ਤੋਂ ਹਰ ਸਾਲ 95000 ਘਣ ਮੀਲ ਪਾਣੀ ਵਾਸ਼ਪ ਬਣਕੇ ਉਡਦਾ ਹੈ। ਜੋ ਪਾਣੀ ਉਪਰ ਜਾਂਦਾ ਹੈ ਬਾਰਸ਼ ਬਣਕੇ ਨੀਚੇ ਆਉਂਦਾ ਹੈ। ਸਮੁੰਦਰ ਇਸ ਸਾਰੀ ਖੇਡ ਦਾ ਧੁਰਾ ਹੈ। ਸਮੁੰਦਰ ਇਕੱਲੇ ਤੋਂ ਲਗਭਗ 80,000 ਘਣ ਮੀਲ ਹਰ ਸਾਲ ਇਸ ਮਹਾਂਚੱਕਰ ਵਿੱਚ ਸ਼ਾਮਲ ਹੁੰਦਾ ਹੈ। ਇੱਕ ਵਾਰ ਵਾਸ਼ਪ ਬਣ ਕੇ ਉਡਿਆ ਪਾਣੀ ਬਹੁਤ ਸਾਰੇ ਚੱਕਰ ਖਾ ਕੇ ਵਾਪਸ ਸਮੁੰਦਰ ਵਿੱਚ ਆ ਜਾਂਦਾ ਹੈ। ਪਾਣੀ ਦਾ ਹਰ ਇੱਕ ਜ਼ਰਾ ਜਿਹੜਾ ਸਮੁੰਦਰ, ਦਰਿਆ, ਵਾਯੂਮੰਡਲ, ਜ਼ਮੀਨ ਦੇ ਗਤੀਸ਼ੀਲ ਗੇੜ ਵਿੱਚ ਪੈ ਜਾਂਦਾ ਹੈ ਘੱਟ ਜਾਂ ਵੱਧ ਸਮੇਂ ਦੇ ਚੱਕਰ ਨਾਲ ਵਾਪਸ ਸਮੁੰਦਰ ਵਿੱਚ ਜ਼ਰੂਰ ਪਹੁੰਚ ਜਾਂਦਾ ਹੈ। ਸਮੁੰਦਰ ਤੋਂ ਉਡਿਆ ਹਰ ਜ਼ਰਾ ਵਾਪਸ ਸਮੁੰਦਰ ਵਿੱਚ ਜ਼ਰੂਰ ਆਵੇਗਾ ਭਾਂਵੇਂ ਇਸ ਯਾਤਰਾ ਵਿੱਚ ਇਸਨੂੰ ਹਜ਼ਾਰਾਂ ਸਾਲ ਕਿਉਂ ਨਾ ਲੱਗ ਜਾਣ। ਜਲ ਦੇ ਇਸ ਮਹਾਂਚੱਕਰ ਨੂੰ ਇੱਕ ਚਿੱਤਰ ਦੀ ਮੱਦਦ ਨਾਲ ਆਸਾਨੀ ਨਾਲ ਸਮਝਿਆ ਜਾ ਸਕਦਾ ਹੈ।

ਇਸ ਚਿੱਤਰ ਅਨੁਸਾਰ ਜਿਹੜਾ ਪਾਣੀ ਸਮੁੰਦਰ ਤੋਂ ਵਾਸ਼ਪ ਬਣ ਕੇ ਉਡਦਾ ਹੈ ਤੇ ਸਮੁੰਦਰ ਉਪਰ ਹੀ ਮੀਂਹ ਬਣ ਕੇ ਵ੍ਹਸ ਜਾਂਦਾ ਹੈ ਦਰਮਿਆਨਾ ਚੱਕਰ ਕਹਾਉਂਦਾ ਹੈ। ਸਭ ਤੋਂ ਛੋਟਾ ਚੱਕਰ ਉਹ ਹੈ ਜਿਸ ਵਿੱਚ ਪਾਣੀ ਬੱਦਲ ਤੋਂ ਬਾਰਸ਼ ਬਣ ਕੇ ਡਿਗਦਾ ਹੈ ਪਰ ਧਰਤੀ ਤੇ ਪਹੁੰਚਣ ਤੋਂ ਪਹਿਲਾਂ ਫਿਰ ਵਾਸ਼ਪ ਬਣ ਕੇ ਵਾਪਸ ਵਾਯੂਮੰਡਲ ਵਿੱਚ ਚਲਾ ਜਾਂਦਾ ਹੈ। ਜਿਹੜਾ ਪਾਣੀ ਸਮੁੰਦਰ ਜਾਂ ਦਰਿਆ ਚੋਂ ਵਾਸ਼ਪ ਬਣ ਕੇ ਉਡਦਾ ਹੈ ਤੇ ਧਰਤੀ ਉਪਰ ਬਾਰਸ਼ ਬਣ ਕੇ ਡਿਗ ਜਾਂਦਾ ਹੈ ਉਹ ਲੰਮੇ ਗੇੜ ਵਿੱਚ ਪੈ ਜਾਂਦਾ ਹੈ। ਉਸ ਵਿੱਚੋਂ ਕੁੱਝ ਪਾਣੀ ਵਾਸ਼ਪ ਬਣ ਕੇ ਵਾਯੂਮੰਡਲ ਵਿੱਚ ਚਲਾ ਜਾਂਦਾ ਹੈ। ਕੁੱਝ ਪਾਣੀ ਦਰਿਆਵਾਂ, ਨਦੀਆਂ ਦੇ ਜ਼ਰੀਏ ਸਮੁੰਦਰ ਵਿੱਚ ਫਿਰ ਆ ਜਾਂਦਾ ਹੈ। ਕੁੱਝ ਪਾਣੀ ਜ਼ਮੀਨ ਅੰਦਰ ਚਲਾ ਜਾਂਦਾ ਹੈ ਤੇ ਸਾਲਾਂਬੱਧੀ ਦਾ ਸਫ਼ਰ ਕਰਕੇ ਆਖਰ ਸਮੁੰਦਰ ਵਿੱਚ ਪਹੁੰਚ ਜਾਂਦਾ ਹੈ। ਉਹ ਪਾਣੀ ਜਿਹੜਾ ਪਹਾੜਾਂ ਉਪਰ ਬਰਫ ਬਣ ਕੇ ਡਿਗਦਾ ਹੈ ਉਸ ਵਿਚੋਂ ਕੁੱਝ ਬਰਫ ਪਿਘਲਣ ਤੇ ਦਰਿਆ ਬਣ ਜਾਂਦਾ ਹੈ। ਕੁੱਝ ਧਰਤੀ ਵਿੱਚ ਸਿੰਜਰ ਕੇ ਆਪਣਾ ਸਮੁੰਦਰ ਵੱਲ ਦਾ ਸਫਰ ਸ਼ੁਰੂ ਕਰ ਦਿੰਦਾ ਹੈ। ਕੁੱਝ ਪਾਣੀ ਹਜ਼ਾਰਾਂ ਸਾਲ ਬਰਫ ਦੇ ਰੂਪ ਵਿੱਚ ਜੰਮਿਆ ਰਹਿੰਦਾ ਹੈ। ਪਰ ਅੰਤ ਬਰਫਾਨੀ ਯੁੱਗ ਖਤਮ ਹੋਣ ਤੇ ਫਿਰ ਸਮੁੰਦਰ ਵਿੱਚ ਆ ਜਾਂਦਾ ਹੈ। ਇਹ ਸਭ ਤੋਂ ਲੰਮਾ ਚੱਕਰ ਹੈ। ਇਨ੍ਹਾਂ ਚੱਕਰਾਂ ਦੀ ਲੰਬਾਈ ਮੌਸਮ, ਜ਼ਮੀਨ ਦੀ ਕਿਸਮ, ਜ਼ਮੀਨ ਦੀ ਢਲਾਣ ਤੇ ਬਾਹਰ ਮੁਦਾਖ਼ਲਤ (ਜਿਵੇਂ ਆਦਮੀ ਦੀ) ਤੇ ਬਹੁਤ ਹੱਦ ਤੱਕ ਨਿਰਭਰ ਕਰਦੀ ਹੈ। ਫਿਰ ਵੀ ਵਿਗਿਆਨੀਆਂ ਨੇ ਅੰਦਾਜ਼ੇ ਲਾਏ ਹਨ ਕਿ ਕਿਸ ਚੱਕਰ ਦੀ ਕਿੰਨੀ ਆਉਧ ਹੈ। ਇੱਕ ਅੰਦਾਜ਼ਾ ਹੈ ਕਿ ਸਮੁੰਦਰ ਦਾ ਸਾਰਾ ਪਾਣੀ 37000 ਸਾਲ ਦੇ ਸਮੇਂ ਦੌਰਾਨ ਪੂਰਾ ਚੱਕਰ ਕੱਟ ਲੈਂਦਾ ਹੈ

(ਬਾਕੀ ਸਫਾ 19 ਤੇ)



# ਨੂਰਮਹਿਲ ਦੇ ਆਸ਼ੂਤੋਸ਼ ਦੀ ਬੇਨੂਰੀ

ਧਰਮਿੰਦਰ ਸਾਥੀ

ਸਦੀਆਂ ਤੋਂ ਹੀ ਸ਼ੈਤਾਨੀ ਦਿਮਾਗ ਭੋਲੇ ਭਾਲੇ ਲੋਕਾਂ ਨੂੰ ਰੱਬ, ਨਰਕ ਸੁਰਗ, ਵਹਿਮਾਂ ਭਰਮਾਂ ਅਤੇ ਅੰਧਵਿਸ਼ਵਾਸ਼ਾਂ ਵਿੱਚ ਫਸਾ ਕੇ ਉਨ੍ਹਾਂ ਦੀ ਆਰਥਿਕ, ਸਮਾਜਿਕ ਅਤੇ ਜਿਸਮਾਨੀ ਲੁੱਟ ਕਰਦੇ ਆ ਰਹੇ ਹਨ। ਇਨ੍ਹਾਂ ਨੇ ਲੋਕਾਂ ਨੂੰ ਇਸ ਦਲਦਲ ਵਿੱਚ ਇੰਨਾ ਫਸਾਇਆ ਹੈ ਕਿ ਉਹ ਨਿਕਲਣ ਦੀ ਬਜਾਏ ਹੋਰ ਧਸਦੇ ਜਾ ਰਹੇ ਹਨ।

'ਢੱਕੀਵਾਲਾ ਕਾਂਡ' ਜੋ ਜ਼ਿਲਾ ਲੁਧਿਆਣਾ ਦੀ ਪਾਇਲ ਤਹਿਸੀਲ 'ਚ ਪਿੰਡ ਮਕਸੂਦੜਾ ਵਿੱਚ ਵਾਪਰਿਆ, ਉਹ ਅਜੇ ਤੱਕ ਲੋਕਾਂ ਨੂੰ ਯਾਦ ਹੈ। ਭਨਿਆਰਾ ਵਾਲਾ ਬਾਬਾ ਪਿਆਰਾ ਸਿੰਘ ਜੋ ਕਲਗੀ ਸਜਾ ਕੇ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਬਣਦਾ ਸੀ, ਅੱਜ ਕੱਲ੍ਹ ਜੇਲ੍ਹ ਦੀ ਹਵਾ ਖਾ ਰਿਹਾ ਹੈ।

ਅੱਜ ਕੱਲ ਇਕ ਹੋਰ ਸਾਧ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ ਜਿਸ ਸਬੰਧੀ ਕੁਝ ਤੱਥ ਸਿਆਣੇ ਪਾਠਕਾਂ ਲਈ ਪੇਸ਼ ਕੀਤੇ ਜਾ ਰਹੇ ਹਨ। ਇਹ ਸਾਧ ਹੈ, ਨੂਰਮਹਿਲ ਦਾ ਆਸ਼ੂਤੋਸ਼, ਜੋ ਰਾਜਸੀ ਅਸਰ-ਰਸੂਖ, ਸੁਭਾ ਪੱਖੋਂ ਰੂਮਾਨੀ ਅਤੇ ਲੋਕਾਂ 'ਚ ਫਿਰਕੂ ਪਾੜੇ ਪਾਉਣ ਦੀ ਅਥਾਹ ਸਮਰੱਥਾ ਰਖਦਾ ਹੈ। ਇਸ ਦੇ ਪੈਰੋਕਾਰ, ਇਕ ਇਸ਼ਾਰੇ ਤੇ ਪਿੰਡ ਨੂੰ ਅੱਗ ਲਾ ਸਕਦੇ ਹਨ। ਬਿਹਾਰ ਦਾ ਜੰਮਪਲ ਇਹ ਸਖ਼ਸ਼ ਪੰਜਾਬ ਦੇ ਵਾਤਾਵਰਣ ਲਈ ਇਕ ਵੱਡਾ ਖਤਰਾ ਹੈ।

ਇਹ ਬਾਬਾ ਹੈ, ਆਸ਼ੂਤੋਸ਼ ਉਰਫ ਲਾਈਟਾਂ ਵਾਲਾ ਬਾਬਾ ਜੋ ਕਿ ਦੁਆਬੇ ਦੇ ਇਤਿਹਾਸਕ ਕਸਬੇ ਨੂਰਮਹਿਲ ਵਿੱਚ 'ਦਿਵਿਯਾ ਜਯੋਤੀ ਜਾਗ੍ਰਤੀ ਸੰਸਥਾਨ' ਨਾਂ ਦੀ ਸੰਸਥਾ ਰਾਹੀਂ ਹਨੇਰ ਫੈਲਾ ਰਿਹਾ ਹੈ। ਪਹਿਲਾਂ ਇਸ ਦੇ ਪਿਛੋਕੜ ਬਾਰੇ ਚਰਚਾ ਕਰਦੇ ਹਾਂ। ਇਹ ਬਿਹਾਰ ਪ੍ਰਾਂਤ ਦੇ ਜ਼ਿਲਾ ਦਰਬੰਗਾ, ਤਹਿਸੀਲ ਲਾਲਬਾਗ ਦੇ ਪਿੰਡ ਲਖਨੌਰ ਦਾ ਜੰਮਪਲ ਹੈ। ਉਥੋਂ ਦੇ ਇਕ ਪੇਂਡੂ ਦੇਵਾ ਨੰਦ ਝਾਅ ਦੇ ਪੁੱਤਰ ਮਹੇਸ਼ ਕੁਮਾਰ ਝਾਅ ਨੇ ਮਾਨਵ ਕੇਂਦਰ ਦਿੱਲੀ ਤੋਂ ਨਾਮ ਸਿਮਰਣ ਲਿਆ। ਹੌਲੀ ਹੌਲੀ ਇਸ ਸੰਸਥਾ ਦਾ ਪ੍ਰਚਾਰਕ ਬਣ ।ਗਆਿ ਅਤੇ ਸੰਸਥਾ ਨੇ ਪ੍ਰਚਾਰ ਹਿਤ ਇਸ ਨੂੰ ਇੰਗਲੈਂਡ ਭੇਜਿਆ। ਜਦੋਂ ਇੰਗਲੈਂਡ ਵਿਚਲੀ ਇਸੰ ਦੀ ਕਾਰਗੁਜਾਰੀ ਰਿਪੋਰਟ ਆਈ ਤਾਂ ਪਤਾ ਲਗਿਆ ਕਿ ਉਹ ਵਿਲਾਸਤਾ 'ਚ ਡੁੱਬ ਚੁੱਕਿਆ ਹੈ ਅਤੇ ਸਿੱਟੇ ਵਜੋਂ, ਸੰਸਥਾਂ ਨੇ ਉਸ ਤੋਂ ਪ੍ਰਚਾਰਕ ਦਾ ਪ੍ਰਮਾਣ-ਪੱਤਰ ਖੋਹ ਲਿਆ। ਸੰਨ 1985 ਵਿੱਚ ਮਹੇਸ਼ ਕੁਮਾਰ ਉਰਫ ਵੇਦ ਪ੍ਰਪਕਤਾ ਨੰਦ ਸ਼ਹਿਰ ਪਟਿਆਲੇ ਆ ਗਿਆ ਅਤੇ ਇੱਥੇ ਦੋ ਸਾਲ ਰਿਹਾ। ਇੱਥੇ ਜੁਗਾੜ ਨਾ ਚੱਲਿਆ ਤਾਂ ਸੰਨ 1987 ਵਿੱਚ ਇਤਿਹਾਸਕ ਕਸਬੇ ਨੂਰਮਹਿਲ ਆ ਵਸਿਆ। ਇਥੇ ਆ ਕੇ ਆਪਣਾ ਨਾਮ ਆਸ਼ੂਤੋਸ਼ ਮਹਾਰਾਜ ਲਾਈਟਾਂਵਾਲਾ ਰੱਖ ਲਿਆ ਤੇ ਆਪਣੀ ਸੰਸਥਾ ਦਾ ਨਾਮ 'ਦਿਵਿਯਾ ਜਯੋਤੀ ਜਾਗ੍ਰਤੀ ਸੰਸਥਾਨ' ਰੱਖ ਲਿਆ। ਇਸ ਸੰਸਥਾ ਦਾ ਨਾਹਰਾ ਹੈ :

ਵਿਸ਼ਵ ਮੇਂ ਸ਼ਾਂਤੀ ਕੈਸੇ ਹੋਗੀ  
ਬ੍ਰਹਮ ਗਿਆਨ ਸੇ  
ਬ੍ਰਹਮ ਗਿਆਨ ਕਹਾਂ ਸੇ ਮਿਲੇਗਾ  
ਦਿਵਿਯਾ ਜਯੋਤੀ ਜਾਗ੍ਰਤੀ ਸੰਸਥਾਨ ਸੇ।

ਇਹ ਗੱਲ ਕੰਧਾਂ ਤੇ ਇਸ਼ਤਿਹਾਰਾਂ ਅਤੇ ਸਟਿਕਰਾਂ ਰਾਹੀਂ ਵੱਡੇ ਪੱਧਰ ਤੇ ਫੈਲਾਈ। ਇਸ ਪ੍ਰਚਾਰ ਦੇ 'ਜਾਦੂਅਸਰ' ਹੇਠ ਅਨੇਕਾਂ ਮਾਂ ਪਿਉ ਆਪਣੀਆਂ ਕੁਆਰੀਆਂ ਧੀਆਂ ਨੂੰ ਡੇਰੇ ਨੂੰ ਸਮਰਪਿਤ ਕਰ ਰਹੇ ਹਨ। ਇਸ ਬਾਰੇ ਇਕ ਪਰਚੇ 'ਸੰਤ ਸਿਪਾਹੀ' 'ਚ ਟਿੱਪਣੀ ਕੀਤੀ ਗਈ ਹੈ :

'ਭਗਵੇਂ ਪਾ ਪ੍ਰੀਵਾਰ ਚੋਂ ਨਿਕਲ ਤੁਰੀਆਂ  
ਹੋ ਗਈਆਂ ਬਾਬਿਆਂ ਪਿੱਛੇ ਝੱਲੀਆਂ ਜੀ.  
ਸ਼ਾਹ ਮੁਹੰਮਦਾ ਸ਼ਰਮ ਨਾਲ ਮਰਨ ਮਾਪੇ.  
ਜਿੰਨਾਂ ਕੁਆਰੀਆਂ ਸਾਧਾਂ ਨਾਲ ਘੱਲੀਆਂ ਜੀ।'

ਅੱਜ ਡੇਰੇ ਵਿੱਚ ਇੱਕ ਹਜ਼ਾਰ ਦੇ ਲਗਭਗ ਕੁਆਰੀਆਂ ਕੁੜੀਆਂ ਆਸ਼ੂਤੋਸ਼ ਨੂੰ ਸਮਰਪਿਤ ਕੀਤੀਆਂ ਗਈਆਂ ਹਨ। ਕੁੜੀਆਂ ਦੇ ਮਾਪੇ ਚਾਹੁੰਦੇ ਹਨ ਕਿ ਇਨ੍ਹਾਂ ਦੇ ਕਲੇਜੇ ਦੀਆਂ ਟੁਕੜੀਆਂ ਵਾਪਸ ਉਨ੍ਹਾਂ ਕੋਲ ਆ ਜਾਣ, ਪਰ ਕੁੜੀਆਂ ਆਉਣ ਤੋਂ ਮੁਨਕਰ ਹਨ ਕਿਉਂਕਿ ਸੂਤਰਾਂ ਤੋਂ ਪਤਾ ਚੱਲਿਆ ਹੈ ਕਿ ਇਸ ਡੇਰੇ ਵਿੱਚ ਮੁੰਡਿਆਂ ਦੀ ਗਿਣਤੀ ਵੀ ਇਕ ਹਜ਼ਾਰ ਦੇ ਕਰੀਬ ਹੈ ਜਿੰਨ੍ਹਾਂ ਨੂੰ ਨਸ਼ੇ ਦੀਆਂ ਦੁਆਈਆਂ ਦਾ ਸੇਵਨ ਕਰਵਾਇਆ ਜਾਂਦਾ ਹੈ।

ਇਸ ਡੇਰੇ ਵਿੱਚ ਇਕ ਸੇਵਾਦਾਰ ਰਵਿੰਦਰ ਸਿੰਘ ਹੈ ਜੋ ਆਪਣੀ ਮਾਂ ਅਤੇ ਭੈਣ ਗੀਤਾ ਸਮੇਤ ਡੇਰੇ ਨੂੰ ਸਮਰਪਿਤ ਸੀ। ਆਸ਼ੂਤੋਸ਼ ਨੇ ਉਸ ਦੀ ਭੈਣ ਨੂੰ ਤਲਾਕ ਦੁਆਕੇ ਆਪਣੇ ਕੋਲ ਹੀ ਰੱਖ ਲਿਆ। ਫਿਰ ਰਵਿੰਦਰ ਸਿੰਘ ਦਾ ਵਿਆਹ ਅੰਮਿਤਾ ਨਾਂ ਦੀ ਇਕ ਸੁਨੱਖੀ ਕੁੜੀ ਨਾਲ ਹੋਇਆ ਜਿਸ ਬਾਰੇ ਆਸ਼ੂਤੋਸ਼ ਦਾ ਮਨ ਬੇਈਮਾਨ ਹੋ ਗਿਆ। ਉਸਨੇ ਇਕ ਯੋਜਨਾ ਤਹਿਤ ਗੀਤਾ ਅਤੇ ਉਸ ਦੀ ਮਾਂ ਨੂੰ ਫਰੀਦਾਬਾਦ ਡੇਰੇ ਦੀ ਮੁਖੀ ਬਣਾ ਕੇ ਭੇਜ ਦਿੱਤਾ ਅਤੇ ਰਵਿੰਦਰ ਨੂੰ ਦੁਬਈ। ਫਿਰ ਉਸ ਨੇ ਅੰਮਿਤਾ ਨਾਲ ਸਬੰਧ ਬਣਾ ਲਏ ਤੇ ਉਨ੍ਹਾਂ ਦੇ ਗੋਵਿੰਦਾ ਨਾਮ ਦਾ ਨਾਜਾਇਜ਼ ਬੱਚਾ ਪੈਦਾ ਹੋਇਆ ਜੋ ਆਪਣੀ ਮਾਸੀ ਮਨਜੀਤ ਕੌਰ ਅਤੇ ਮਾਸੜ ਗੁਰਚਰਨ ਸਿੰਘ ਬੈਟਰੀ ਮਕੈਨਿਕ ਕੋਲ ਸਮਰਾਲਾ ਚੌਕ, ਲੁਧਿਆਣਾ ਵਿਖੇ ਰਹਿ ਰਿਹਾ ਹੈ(ਹਵਾਲਾ, ਅਕਾਲ ਉਪਮਾ ਤਰਨਤਾਰਨ)।

ਡੇਰੇ ਦੇ ਕਈ ਰਹੱਸ, ਡਰਾਈਵਰ ਪੂਰਨ ਸਿੰਘ ਨੇ ਦੱਸੇ, ਜੋ 1988 ਵਿੱਚ ਡੇਰੇ 'ਚ ਚੇਲਾ ਬਣਿਆ। ਉਸਦੇ ਦੱਸਣ ਮੁਤਾਬਿਕ ਕਿ ਉਹ ਸਵੀਵੀ, ਉਮਰ 30 ਸਾਲ, ਅਤੇ ਇਕ ਹੋਰ ਲੜਕੀ ਨਾਲ, ਆਪਣੇ ਸੇਵਕ ਵਿਜੇ ਕੁਮਾਰ ਦੇ ਘਰ ਰਜੋਰੀ ਗਾਰਡਨ ਨਵੀਂ ਦਿੱਲੀ ਵਿਖੇ ਗਿਆ ਜਿੱਥੇ ਉਸ ਨੇ ਆਸ਼ੂਤੋਸ਼ ਨੂੰ ਸਵੀਵੀ ਨਾਂ ਦੀ ਲੜਕੀ ਨਾਲ ਇਤਰਾਜ਼ਯੋਗ ਸਥਿਤੀ ਵਿੱਚ ਵੇਖਿਆ। ਪੂਰਨ ਸਿੰਘ ਨੇ ਉਸ ਨੂੰ ਵਾਲਾਂ ਤੋਂ ਫੜ੍ਹ ਲਿਆ ਤੇ ਕਿਹਾ ਕਿ ਉਹ ਪੰਜਾਬ ਜਾਕੇ ਉਸ ਦੀਆਂ ਕਰਤੂਤਾਂ ਦਾ ਭਾਂਡਾ ਭੰਨੇਗਾ। ਸਿੱਟੇ ਵਜੋਂ, ਉਸ ਨੇ ਉਸ ਦੇ ਖਿਲਾਫ ਪ੍ਰਚਾਰ ਕਰਨਾ ਆਰੰਭ ਕਰ ਦਿੱਤਾ। ਜਦੋਂ ਕਈ ਲਾਲਚ ਦੇਣ ਦੇ ਬਾਵਜੂਦ ਵੀ ਉਹ ਨਾ ਹਟਿਆ ਤਾਂ ਭੋਰੇ 'ਚ ਲਿਜਾਕੇ ਉਸ ਨੂੰ ਕੁਟਾਪਾ ਚਾੜ੍ਹਿਆ ਗਿਆ।

1996 ਵਿੱਚ ਪੂਰਨ ਸਿੰਘ ਦੇਸਲ ਨੇ ਨੂਰਮਹਿਲ ਵਿੱਚ ਇਕ ਤਰਕਸ਼ੀਲ ਮੇਲਾ ਕਰਵਾਇਆ ਜਿਸ ਵਿੱਚ ਬਾਬੇ ਨੂੰ ਚੁਣੌਤੀ ਦਿੱਤੀ ਗਈ। ਪਰ ਬਾਬਾ ਗੱਲਬਾਤ ਲਈ ਅੱਗੇ ਨਾ ਆਇਆ। ਆਸ਼ੂਤੋਸ਼ ਨੇ ਪੂਰਨ ਸਿੰਘ ਨੂੰ ਲਾਲਚ ਦਿੱਤਾ ਕਿ ਤੈਨੂੰ ਮਕਾਨ ਬਣਾ ਦਿੰਦੇ ਹਾਂ ਤੇ ਵਿਰੋਧੀ ਪਰਚਾਰ ਬੰਦ ਕਰਨ ਲਈ ਕਿਹਾ। ਮੋੜਵੇਂ ਰੂਪ ਵਿੱਚ ਪੂਰਨ ਸਿੰਘ ਨੇ ਕਿਹਾ ਕਿ ਉਸਦੇ ਅਨੰਦਪੁਰ ਵਿੱਚ 24 ਖੱਤੇ ਹਨ, ਉਹ ਦੇਣ ਨੂੰ ਤਿਆਰ ਹੈ ਜੇ ਬਾਬਾ ਜੀ ਪੰਜਾਬ ਦੀ ਧਰਤੀ ਛੱਡ ਜਾਣ। ਪੂਰਨ ਸਿੰਘ ਮੁਤਾਬਿਕ ਡੇਰੇ ਵਿੱਚ ਚੇਲਿਆਂ ਨੂੰ ਹਥਿਆਰਾਂ ਦੀ ਗੁਪਤ ਟ੍ਰੇਨਿੰਗ ਦਿੱਤੀ ਜਾਂਦੀ ਹੈ। ਪਿਛਲੀਆਂ ਸਰਕਾਰਾਂ ਦੀ ਸ਼ਹਿ ਨਾਲ ਸਾਧ ਨੇ ਨੌਂ ਡੇਰੇ ਬਣਾ ਲਏ ਹਨ ਤੇ ਕਈ ਸਿਆਸੀ ਆਗੂਆਂ ਦੀ ਸਾਧ ਨਾਲ ਸਾਂਝ-ਭਿਆਲੀ ਦੇ ਚਰਚੇ ਹਨ।

ਨਾਮ ਸਿਰਮਨ ਦੀ ਵਿਧੀ :

ਡੇਰੇ ਵਿੱਚ 10 ਫੁੱਟ ਡੂੰਘਾ ਇੱਕ ਵੱਡਾ ਭੋਰਾ ਹੈ ਜਿੱਥੇ ਸ਼ਰਧਾਲੂਆਂ ਨੂੰ ਤਿੰਨ ਘੰਟਿਆਂ ਲਈ ਪ੍ਰਵਚਨ ਸੁਣਾਏ ਜਾਂਦੇ ਹਨ। ਇਹ ਕੰਮ ਰਾਤ ਸਮੇਂ ਕੀਤਾ ਜਾਂਦਾ ਹੈ ਜਿੱਥੇ 200 ਵਾਟ ਦਾ ਬਲਬ ਜਗਾਇਆ ਜਾਂਦਾ ਹੈ। ਫਿਰ ਇਕ ਦਮ ਬਲਬ ਬੰਦ ਕਰਕੇ ਲੋਕਾਂ ਨੂੰ ਅੱਖਾਂ ਦੱਬਣ ਲਈ ਕਿਹਾ ਜਾਂਦਾ ਹੈ, ਜਿਸ 'ਚੋਂ ਪੈਦਾ ਹੁੰਦੇ ਪ੍ਰਕਾਸ਼ ਨੂੰ 'ਦਿਵਿਯਾ ਜਯੋਤੀ' ਕਿਹਾ ਜਾਂਦਾ ਹੈ। ਕੰਨਾਂ ਨੂੰ ਘੁੱਟ ਕੇ ਜਦੋਂ ਸਾਂ ਸਾਂ ਦੀ ਆਵਾਜ਼ ਆਉਂਦੀ ਹੈ ਉਸਨੂੰ 'ਅਨਹਦ ਨਾਦ' ਅਤੇ ਜੀਭ ਤੇ ਜੋ ਥੁੱਕ ਦੀਆਂ ਲਾਰਾਂ ਡਿਗਦੀਆਂ ਹਨ, ਉਸ ਨੂੰ ਅੰਮ੍ਰਿਤਪਾਨ ਕਿਹਾ ਜਾਂਦਾ ਹੈ। ਨਾਮ ਸ਼ਬਦ 'ਸੋਹੂੰ' ਹੈ, ਜੋ ਸ਼ਰਧਾਲੂ ਕਿਸੇ ਹੋਰ ਨੂੰ ਨਹੀਂ ਦੱਸ ਸਕਦੇ ਜਿਸਦੀ ਸਜ਼ਾ ਮਿਲਦੀ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਜਿਹੜਾ ਆਦਮੀ ਕਮੀਨਾ ਹੋਊ, ਨਰਕ ਦਾ ਭਾਗੀ ਹੋਊ, ਉਸ ਨੂੰ 'ਦਿਵਿਯ ਜਯੋਤੀ' ਦੇ ਦਰਸ਼ਨ ਨਹੀਂ ਹੁੰਦੇ। ਅਜੇਹਾ ਕੋਈ ਆਦਮੀ ਨਹੀਂ ਉਠਦਾ ਜੋ ਕਹੇ ਮੈਂ ਕਮੀਨਾ ਪਾਪੀ ਹਾਂ। ਇਸ ਲਈ ਸਾਰੇ ਹੀ ਕਹਿ ਦਿੰਦੇ ਹਨ ਕਿ ਉਨ੍ਹਾਂ ਨੂੰ 'ਦਿਵਿਯ ਜਯੋਤੀ' ਦੇ ਦਰਸ਼ਨ ਹੋ ਗਏ ਹਨ।

ਅੰਤਿਕਾ : ਵਿਰੋਧੀ ਵਿਚਾਰਾਂ ਅਤੇ ਮੱਤਾਂ ਬਾਰੇ ਨੂਰਮਹਿਲ ਦੇ, ਸਾਧ ਤੇ ਚੇਲੇ ਸਿਰੇ ਦੇ ਅਸਹਿਣਸ਼ੀਲ ਹਨ ਅਤੇ ਦੂਸਰੇ ਵਿਚਾਰਾਂ ਦੇ ਧਾਰਨੀਆਂ ਨੂੰ ਡਰਾਉਣਾ ਤੇ ਧਮਕੀਆਂ ਦੇਣੀਆਂ ਇਸ ਦੇ ਪ੍ਰਚਾਰਕਾਂ ਦਾ ਆਮ ਵਰਤਾਰਾ ਹੈ। ਇਸ ਲਈ ਨੂਰ ਨੂੰ ਫੈਲਾਉਣ ਵਾਲੇ ਇਸ ਸਾਧ ਦੇ ਇਕ ਚੇਲੇ ਸ਼ਰਧਾਨੰਦ ਖਿਲਾਫ ਦੂਸਰੇ ਦੇ ਧਾਰਮਿਕ ਵਿਚਾਰਾਂ ਦੀ ਨਿੰਦਾ ਤੇ ਧਮਕੀਆਂ ਦੇਣ ਸਬੰਧੀ ਇਕ ਇਕ ਮੁਕੱਦਮਾਂ ਨੰ.88/ 2002 ਜੇਰੇ ਧਾਰਾ 295 ਏ/506 ਆਈ.ਪੀ.ਸੀ. ਤਹਿਤ ਥਾਨਾ ਸਿਟੀ ਤਰਨਤਾਰਨ ਵਿੱਚ ਦਰਜ ਹੋ ਚੁੱਕਿਆ ਹੈ।

ਮੈਂਬਰ, ਲੁਧਿਆਣਾ ਇਕਾਈ

ਕੇਸ ਰਿਪੋਰਟ:

ਅੱਜ ਦੇ ਵਿਗਿਆਨ ਯੁੱਗ ਵਿੱਚ ਸਾਇੰਸ ਨੇ ਕਾਫੀ ਤਰੱਕੀ ਕਰ ਲਈ ਹੈ ਪਰ ਅਜੇ ਵੀ ਅਨਪੜ੍ਹ ਤੇ ਗਰੀਬ ਲੋਕ ਅਖੌਤੀ ਬਾਬਿਆਂ ਦੇ ਜਾਲ ਵਿਚ ਫਸਕੇ ਵਹਿਮਾਂ ਭਰਮਾਂ ਵਿਚ ਪੈਂਦੇ ਹਨ। ਉਹ ਚੌਕੀਆਂ ਭਰਦੇ ਹਨ ਤੇ ਆਰਥਿਕ ਲੁੱਟ ਕਰਵਾਉਂਦੇ ਹਨ। ਇਹੋ-ਜਿਹੀ ਘਟਨਾ ਗੋਇੰਦਵਾਲ ਤੋਂ ਪੰਜ ਛੇ ਕਿਲੋਮੀਟਰ ਦੂਰ ਪਿੰਡ ਝੰਡੇਰ ਮਹਾਂਪੁਰਖਾਂ (ਧੂੰਧਾ) ਵਿਖੇ ਵਾਪਰੀ

ਪਿੰਡ ਝੰਡੇਰ ਮਹਾਂਪੁਰਖਾਂ ਦੇ ਸਾਬਕਾ ਸਰਪੰਚ ਸੁਰਜੀਤ ਸਿੰਘ "ਸੈਕਟਰੀ" ਦੇ ਘਰ ਵਿਚ ਕੁਝ ਦਿਨਾਂ ਤੋਂ ਲਸਣ ਦੀਆ ਗੰਢੀਆਂ ਡਿੱਗ ਰਹੀਆਂ ਸਨ। ਇਹ ਗੰਢੀਆਂ ਕਦੇ ਕੋਠੇ ਉਪਰ, ਕਦੇ ਟੈਂਕੀ ਤੇ ਕਦੀ ਪੌੜੀਆਂ ਵਿਚ ਡਿਗਦੀਆਂ ਸਨ। ਸੁਰਜੀਤ ਸਿੰਘ ਦੀ ਪਤਨੀ ਨੇ ਕੁਝ ਦਿਨ ਧਿਆਨ ਨਾ ਕੀਤਾ ਪਰ ਜਿਸ ਦਿਨ ਪੌੜੀਆਂ ਵਿਚ ਡਿੱਗੀਆਂ ਇਹ ਸੋਚਾਂ ਵਿਚ ਪੈ ਗਈ। ਬਾਕੀ ਮੈਂਬਰਾਂ ਨਾਲ ਵੀ ਗਲ ਕੀਤੀ। ਸੁਰਜੀਤ ਸਿੰਘ ਦਾ ਪਰਿਵਾਰ ਕਿਸੇ ਅਣਹੋਣੀ ਸ਼ਕਤੀ ਤੋਂ ਡਰ ਗਿਆ ਅਤੇ ਲੋਕਾਂ ਦੀ ਸਲਾਹ ਨਾਲ ਸਿਆਣੇ ਨੂੰ ਸੱਦਿਆ ਗਿਆ ਜਿਸਨੇ ਦੇਗਾ ਤਿਆਰ ਕਰਕੇ ਅਰਦਾਸ ਕਰਨ ਉਪਰੰਤ ਸਾਰਿਆਂ ਨੂੰ ਵੰਡਿਆ ਪਰ ਇਹ ਦੇਗਾ ਵੀ ਕਿਸੇ ਕੰਮ ਨਾ ਆਇਆ। ਪਰਿਵਾਰ ਦੇ ਮੈਂਬਰ ਜ਼ਿਆਦਾ ਘਬਰਾ ਗਏ।

ਜਦ ਇਸ ਗੱਲ ਦਾ ਤਰਕਸ਼ੀਲ ਸੁਸਾਇਟੀ ਦੀ ਇਕਾਈ ਗੋਇੰਦਵਾਲ ਦੇ ਪ੍ਰਧਾਨ ਮਾ. ਯਾਦਵਿੰਦਰ ਸਿੰਘ ਨੂੰ ਪਤਾ ਲੱਗਾ ਤਾਂ ਉਹ ਸਾਥੀਆਂ ਸਮੇਤ ਉਸ ਪਿੰਡ ਪਹੁੰਚੇ। ਟੀਮ ਨੇ ਜਾਂਚ-ਪੜਤਾਲ ਕਰਨ ਉਪਰੰਤ ਲੋਕਾਂ ਨੂੰ ਇਕੱਠਿਆਂ ਕਰਕੇ ਦੱਸਿਆ ਕਿ ਇਹ ਕੋਈ ਗੈਬੀ ਸ਼ਕਤੀ ਨਹੀਂ ਸਗੋਂ ਇਕ ਗਟਾਰ (ਪੰਛੀ) ਘਰ ਦੇ ਦੂਜੇ ਕਮਰੇ ਵਿਚ ਪਏ ਲਸਣ ਦੀਆਂ ਗੰਢੀਆਂ ਨੂੰ ਚੁੰਝ ਵਿਚ ਫਸਾਕੇ ਘਰ ਦ ਅਲੱਗ ਅਲੱਗ ਥਾਵਾਂ ਤੇ ਸੁੱਟ ਰਿਹਾ ਹੈ। ਇਹ ਵਰਤਾਰਾ ਸਾਰੇ ਲੋਕਾਂ ਨੂੰ ਵਿਖਾਇਆ ਗਿਆ। ਸੁਸਾਇਟੀ ਆਗੂਆਂ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਵਿਗਿਆਨਕ ਸੋਚ ਅਪਨਾਉਣ, ਬਾਬਿਆਂ ਦੇ ਮਗਰ ਪੈਣ ਦੀ ਥਾਂ ਆਪ ਅਜਿਹੀਆਂ ਘਟਨਾਵਾਂ ਦੀ ਪੜਤਾਲ ਕਰਨ। ਇਸ ਟੀਮ ਵਿਚ ਮਾਸਟਰ ਯਾਦਵਿੰਦਰ ਸਿੰਘ, ਕਾਮਰੇਡ ਲਖਵਿੰਦਰ ਸਿੰਘ, ਪਵਨ ਸ਼ਰਮਾ, ਸਤਪਾਲ ਤੇ ਕਾਮਰੇਡ ਤਰਸੇਮ ਮਹਾਜਨ ਸ਼ਾਮਲ ਸਨ।

ਕਾਮਰੇਡ ਲਖਵਿੰਦਰ ਸਿੰਘ,  
ਮਾਝਾ ਜੋਨ ਖਜ਼ਾਨਚੀ

# ਵਿਗਿਆਨਕ ਜੀਵਨ ਦਰਸ਼ਨ

ਰਾਜਿੰਦਰਪਾਲ ਸਿੰਘ (ਡਾ.)

ਸਮੱਸਿਆ. - ਅੱਜ ਜੋ ਵਿਅਕਤੀ ਵਿਗਿਆਨਕ ਵਿਧੀ ਰਾਹੀਂ ਇਸ ਬ੍ਰਹਿਮੰਡ ਦੀਆਂ ਕੁਦਰਤੀ ਅਤੇ ਧਰਤੀ ਦੀਆਂ ਸਮਾਜਕ ਘਟਨਾਵਾਂ ਬਾਰੇ ਗਿਆਨ ਗ੍ਰਹਿਣ ਕਰਦੇ ਹਨ, ਉਨ੍ਹਾਂ ਲਈ ਜੀਵਨ ਜੀਣ ਦਾ ਮਨੋਰਥ ਕੀ ਹੋਵੇ ? ਇਹ ਪ੍ਰਸ਼ਨ ਬੁਨਿਆਦੀ ਮਹੱਤਤਾ ਦਾ ਪ੍ਰਸ਼ਨ ਹੈ ਕਿਉਂਕਿ ਜਦੋਂ ਅਸੀਂ ਆਪਣੇ ਗਿਆਨ ਨਾਲ ਜਾਣ ਲਿਆ ਕਿ ਇਹ ਬ੍ਰਹਿਮੰਡ ਕਿਸੇ ਬਾਹਰੀ ਪਰਮਸੱਤਾ ਤੋਂ ਅਜ਼ਾਦ ਹੈ ਤਾਂ ਮਨੁੱਖ ਦਾ ਜੀਵਨ ਮਨੋਰਥ ਵੀ ਖੁਦ ਮਨੁੱਖ ਨੇ ਹੀ ਤੈਅ ਕਰਨਾ ਹੈ । ਮਨੁੱਖੀ ਜੀਵਨ ਜਾਚ ਦੇ ਸਾਰੇ ਪਹਿਲੂ ਇਸੇ ਪ੍ਰਸ਼ਨ ਨਾਲ ਜੁੜੇ ਹੋਏ ਹਨ । ਮਨੁੱਖ ਅਤੇ ਕੁਦਰਤ ਦਾ ਰਿਸ਼ਤਾ (ਦਾਰਸ਼ਨਿਕ) ਮਨੁੱਖ ਦਾ ਰਾਜਸੱਤਾ ਨਾਲ ਸਬੰਧ(ਰਾਜਨੀਤਿਕ), ਮਨੁੱਖ ਦਾ ਹੋਰ ਮਨੁੱਖਾਂ ਨਾਲ ਸਬੰਧ(ਸਮਾਜਿਕ), ਮਨੁੱਖ ਦਾ ਸਮੁੱਚਾ ਕਾਰਵਿਹਾਰ(ਸਭਿਆਚਾਰਕ) ਆਦਿ ਸਾਰੇ ਪੱਖ ਜੀਵਨ ਮਨੋਰਥ ਨਾਲ ਬੰਨੇ ਹੋਏ ਹਨ ਪਰ ਇਸ ਮਸਲੇ ਬਾਰੇ ਕੀਤੀ ਜਾਣ ਵਾਲੀ ਸਾਰੀ ਚਰਚਾ ਮਨੁੱਖ ਦੇ ਇਸ ਸਬੰਧੀ ਕੀਤੇ ਅੱਜ ਤੱਕ ਦੇ ਚਿੰਤਨ ਤੋਂ ਮੁਕਤ ਹੋ ਕੇ ਕਰਨੀ ਅਸੰਭਵ ਹੈ । ਮਨੁੱਖੀ ਜ਼ਿੰਦਗੀ ਦਾ ਕੀ ਮਨੋਰਥ ਹੈ, ਅੱਜ ਕਿਹੋ ਜਿਹੀ ਜੀਵਨ ਜਾਚ ਅਪਨਾਉਣ ਦੀ ਲੋੜ ਹੈ, ਇਸ ਨੂੰ ਇਤਿਹਾਸਕ ਪੱਖ ਤੋਂ ਵਿਚਾਰਨ ਦੀ ਲੋੜ ਹੈ ।

ਰੱਬ ਨੂੰ ਮੰਨਣ ਵਾਲਿਆਂ ਭਾਵ ਆਸਤਿਕ ਦ੍ਰਿਸ਼ਟੀ ਦੇ ਧਾਰਨੀ ਲੋਕਾਂ ਅਨੁਸਾਰ ਮਨੁੱਖ ਦਾ ਜੀਵਨ ਮਨੋਰਥ ਰੱਬ ਨੂੰ ਲੱਭਣਾ, ਪਾਉਣਾ ਜਾਂ ਉਸਦੀ ਰਜ਼ਾ, ਮਰਜ਼ੀ, ਜਾਂ ਹੁਕਮ ਵਿਚ ਰਹਿਣਾ ਹੈ ਭਾਵ ਉਸਦੀ ਇੱਛਾ ਅਨੁਸਾਰ ਜ਼ਿੰਦਗੀ ਜਿਉਣੀ ਹੈ । ਆਸਤਿਕ ਦ੍ਰਿਸ਼ਟੀ ਦੇ ਧਾਰਮਿਕ ਵਿਅਕਤੀ ਨਾਸਤਕ ਲੋਕਾਂ ਨੂੰ ਇਸ ਗੱਲ ਲਈ ਅਕਸਰ ਨਿੰਦਦੇ ਰਹਿੰਦੇ ਹਨ ਕਿ ਨਾਸਤਕ ਲੋਕ ਸਰੀਰਕ ਇੰਦਰਿਆਵੀ ਆਨੰਦ ਨੂੰ ਅੰਤਮ ਮਨੋਰਥ ਮੰਨਦੇ ਹਨ । ਇਥੇ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕਿ ਕੀ ਆਸਤਕ ਵਿਅਕਤੀ ਖਾਂਦੇ, ਪੀਂਦੇ ਅਤੇ ਐਸ਼ ਨਹੀਂ ਕਰਦੇ ? ਅਸੀਂ ਜਾਣਦੇ ਹਾਂ ਕਿ ਆਸ਼ਤਕ ਲੋਕ ਵੀ ਖਾਂਦੇ-ਪੀਂਦੇ ਅਤੇ ਐਸ਼ ਕਰਦੇ ਹਨ ਭਾਵ ਸਰੀਰਕ ਇੰਦਰੀ ਸੁਖ ਨੂੰ ਮਾਣਦੇ ਹਨ । ਇਸਦੇ ਉਲਟ ਬਹੁਤ ਸਾਰੇ ਨਾਸਤਕ ਖਾਸ ਕਰਕੇ ਕਮਿਊਨਿਸਟ ਵਿਚਾਰਧਾਰਾ ਨਾਲ ਜੁੜੇ ਲੋਕਾਂ ਨੇ ਖਾਣ, ਪੀਣ, ਐਸ਼ ਕਰਨ ਦੇ ਸਰੀਰਕ ਸੁਖ-ਅਨੰਦ ਨੂੰ ਛੱਡਕੇ ਸਮੂਹਿਕ ਲੋਕਾਂ ਦੇ ਭਲੇ ਹਿਤ ਸਰੀਰਕ ਔਖਿਆਈਆਂ ਵੀ ਝੱਲੀਆਂ ਹਨ ।

ਅਸਲੀਅਤ ਵਿਚ ਹਰ ਮਨੁੱਖ ਨੇ ਆਪਣੇ ਜੀਵ ਵਿਗਿਆਨਕ ਅਤੇ ਮਨੋਵਿਗਿਆਨਕ ਲੋੜਾਂ ਦੀ ਪੂਰਤੀ ਲਈ ਭੱਜ ਨੱਠ ਕਰਨੀ ਹੈ । ਅੱਜ ਮਨੁੱਖ ਇਤਿਹਾਸਕ ਵਿਕਾਸ ਦੇ ਇੱਕ ਅਜਿਹੇ ਪੜਾਅ ਤੇ ਪਹੁੰਚ ਗਿਆ ਹੈ ਜਿਥੇ ਉਸ ਨੇ ਆਪਣੀਆਂ ਘੱਟੋ-ਘੱਟ ਭੌਤਿਕ ਲੋੜਾਂ ਤੋਂ ਕਿਤੇ ਵੱਧ ਕੁਝ ਪ੍ਰਾਪਤ ਕਰ ਲਿਆ ਹੈ ਪਰ ਮਨੁੱਖ ਹੋਰ ਵਧੇਰੇ ਸਰੀਰਕ ਅਤੇ ਮਾਨਸਿਕ ਸੁੱਖਾਂ ਲਈ ਜੂਝਦਾ ਰਹਿੰਦਾ ਹੈ । ਇਹ ਗੱਲ ਆਸਤਿਕ-ਨਾਸਤਕ ਦੋਹਾਂ ਉਪਰ ਸਮਾਨ ਰੂਪ ਵਿਚ ਲਾਗੂ ਹੁੰਦੀ ਹੈ । ਇਹ ਬੜੀ ਦਿਲਚਸਪ ਗੱਲ ਹੈ ਕਿ ਆਸਤਿਕ ਵਿਅਕਤੀਆਂ ਦੇ ਜੀਵਨ ਮਨੋਰਥ ਅਤੇ ਉਨ੍ਹਾਂ ਦੀ ਜੀਵਨ ਜਾਚ ਵਿਚ ਹਰ ਸਮੇਂ ਵਿਰੋਧ ਬਣਿਆ ਰਹਿੰਦਾ ਹੈ । 'ਜਿਉਣ ਇੱਛਾ' ਅਤੇ 'ਚੰਗੇ ਜੀਵਨ ਜਿਉਣ' ਦੀ ਇੱਛਾ ਕੁਦਰਤੀ ਹੈ, ਜਿਸ ਕਰਕੇ ਇਹ ਖੁਦ ਹਰ ਸਮੇਂ ਯਥਾਰਥਕ ਜੀਵਨ ਜਾਚ ਅਪਨਾਈ ਰਖਦੇ ਹਨ ਪਰ ਆਪਣੀਆਂ ਗਲਤ ਮਨੋ-ਧਾਰਨਾਵਾਂ ਕਰਕੇ ਇਸ 'ਸੱਚ' ਨੂੰ ਮੰਨਣ ਤੋਂ ਇਨਕਾਰੀ ਹੋਏ ਰਹਿੰਦੇ ਹਨ । ਦੂਜੇ ਪਾਸੇ ਇੱਕ ਨਾਸਤਕ ਵਿਅਕਤੀ ਦੀ ਜੀਵਨ ਜਾਚ ਅਤੇ ਜੀਵਨ ਮਨੋਰਥ ਵਿਚ ਕੋਈ ਵਿਰੋਧ ਨਹੀਂ ਹੁੰਦਾ ਭਾਵੇਂ ਉਹ ਆਪਣੇ ਜੀਵਨ ਮਨੋਰਥ ਨੂੰ ਯਥਾਰਥ ਦੀ ਸੀਮਾ ਵਿਚ ਰਹਿੰਦਿਆਂ ਆਦਰਸ਼ਕ ਪੱਧਰ 'ਤੇ ਉਪਰ ਚੁੱਕਣ ਵਿਚ ਲੱਗੇ ਰਹਿੰਦੇ ਹਨ । ਨਾਸਤਕ ਵਿਅਕਤੀ ਅਜਿਹਾ ਕਿਉਂ ਕਰਦੇ ਹਨ ਜਾਂ ਉਨ੍ਹਾਂ ਨੂੰ ਇਉਂ ਕਰਨ ਦੀ ਲੋੜ ਕਿਉਂ ਪੈਂਦੀ ਹੈ ? ਇਹ ਉਹ ਮਸਲਾ ਹੈ ਜਿਸ ਨੂੰ ਅਸੀਂ ਮੁਖ਼ਾਤਿਬ ਹੋਣਾ ਹੈ । ਨਾਸਤਕ ਲੋਕਾਂ ਦਾ ਜੀਵਨ ਮਨੋਰਥ ਖਾਓ, ਪੀਓ, ਐਸ਼ ਕਰੋ ਤੋਂ ਵੱਖਰਾ ਅਤੇ ਉਚੇਰਾ ਕਿਵੇਂ ਹੈ ?

ਵਿਗਿਆਨਕ ਸੋਚ ਦਾ ਧਾਰਨੀ ਮਨੁੱਖ ਜਾਣਦਾ ਹੈ ਕਿ ਮਨੁੱਖ ਜੀਵ-ਵਿਕਾਸ ਦੇ ਸਿਟੇ ਵਜੋਂ ਮਾਦੇ ਤੋਂ ਹੀ ਵਿਕਸਿਤ ਹੋਇਆ ਹੈ । ਮਨੁੱਖ ਦਾ ਜਨਮ ਤਾਂ ਕੁਦਰਤ ਦੀ ਕੁੱਖੋਂ ਹੋਇਆ ਪਰ ਇਹ ਵਿਰਾਟ ਬ੍ਰਹਿਮੰਡ ਕਿਵੇਂ ਬਣਿਆ ਇਸ ਬਾਰੇ ਅਸੀਂ ਅੰਸ਼ਕ ਰੂਪ ਵਿਚ ਹੀ ਜਾਣ ਸਕੇ ਹਾਂ । ਇਸ ਸਬੰਧੀ ਖੋਜ ਜਾਰੀ ਹੈ ਪਰ ਬ੍ਰਹਿਮੰਡ ਦੀ ਹੁਣ ਤੱਕ ਹੋਈ ਖੋਜ ਅਨੁਸਾਰ ਕੋਈ ਪਰਮ ਦੇਵ-ਸੱਤਾ ਮੌਜੂਦ ਨਹੀਂ ਹੈ । ਵਿਗਿਆਨਕ ਸੋਚ ਆਪਣੇ ਹਾਸਲ ਗਿਆਨ ਦੀ ਸੀਮਾ ਨੂੰ ਤਾਂ ਮੰਨਦੀ ਹੀ ਹੈ ਪਰ ਉਹ ਆਪਣੇ ਗਿਆਨ ਦੀ ਸੀਮਾ ਵਧਾਉਣ ਲਈ ਹੋਰ ਖੋਜ ਦੀ ਲੋੜ ਮਹਿਸੂਸ ਕਰਦੀ ਹੈ । ਸੋ ਇੱਕ ਵਿਗਿਆਨਕ ਸੋਚ ਦਾ ਧਾਰਨੀ ਵਿਅਕਤੀ ਕੁਦਰਤ ਦੇ ਵਿਰਾਟ ਪਸਾਰੇ ਸਾਹਮਣੇ ਆਪਣੇ ਸੀਮਤ ਗਿਆਨ ਕਾਰਨ ਮਿਆਂਕਣੀਆਂ ਨਹੀਂ ਕੱਢਦਾ ਸਗੋਂ ਇਸਨੂੰ ਇੱਕ ਚਣੌਤੀ ਸਮਝ ਕੇ ਇਸਦੇ ਗਿਆਨ ਗ੍ਰਹਿਣ ਕਰਨ ਨੂੰ ਜੀਵਨ ਮਨੋਰਥ ਵਜੋਂ ਚਿਤਵਦਾ ਹੈ ।

ਮਨੁੱਖ ਸਾਹਮਣੇ ਸਭ ਤੋਂ ਵੱਡੀ ਚਣੌਤੀ ਬ੍ਰਹਿਮੰਡ ਦੇ ਮੂਲ ਨੂੰ ਜਾਨਣਾ ਹੈ ਪਰ ਇਥੇ ਇਹ ਸਪਸ਼ਟ ਕਰ ਦੇਣਾ ਯੋਗ ਹੋਵੇਗਾ ਕਿ 'ਬ੍ਰਹਿਮੰਡ ਦੇ ਆਰੰਭ' ਅਤੇ 'ਬ੍ਰਹਿਮੰਡ ਦੇ ਭਵਿੱਖ' ਦੀ ਖੋਜ ਕੋਈ 'ਅਕਾਦਮਿਕ ਦਿਲਚਸਪੀ' ਜਾਂ 'ਸੱਚ ਦੀ ਖੋਜ' ਜਾਂ 'ਰੱਬ ਨੂੰ ਲੱਭਣ' ਵਾਲੀ ਗੱਲ ਨਹੀਂ ਹੈ । ਸਗੋਂ ਜਿਵੇਂ ਅਸੀਂ ਅੱਗੇ ਜਾ ਕੇ ਦੇਖਾਂਗੇ ਕਿ ਇਹ ਮਸਲਾ ਮਨੁੱਖ



ਜਾਤੀ ਦੇ ਜੀਵਨ ਦੇ ਭਵਿੱਖ ਨਾਲ ਜੁੜਿਆ ਹੋਇਆ ਹੈ । ਉਦਾਹਰਣ ਵਜੋਂ ਅੱਜ ਦੀ ਵਿਗਿਆਨਕ ਜਾਣਕਾਰੀ ਅਨੁਸਾਰ ਲਗਭਗ ਪੰਜ ਅਰਬ ਸਾਲਾਂ ਨੂੰ ਸੂਰਜ ਨੇ ਖਤਮ ਹੋ ਜਾਣਾ ਹੈ । ਇਸ ਨਾਲ ਹੀ ਮਨੁੱਖ ਜਾਤੀ ਦੀ ਹੋਂਦ ਖਤਮ ਹੋ ਜਾਵੇਗੀ ? ਕੀ ਅਜਿਹੀ ਸੋਚ ਸਾਨੂੰ ਡਰਾਉਂਦੀ ਨਹੀਂ ਹੈ ? ਕੀ ਸਾਡੇ ਸੂਰਜੀ ਮੰਡਲ ਵਿਚ ਕੋਈ ਅਜਿਹਾ ਪੂਛਲ ਤਾਰਾ ਤਾਂ ਨਹੀਂ ਆ ਰਿਹਾ ਜਿਸ ਨਾਲ ਧਰਤੀ ਨੇ ਨੇਸਤੇ-ਨਾਬੂਦ ਹੋ ਜਾਣਾ ਹੈ ? ਕੀ ਅਸੀਂ 'ਬਲੈਕ ਹੋਲ' ਦੀ ਹਨੇਰੀ ਖੰਦਕ ਵਿਚ ਤਾਂ ਨਹੀਂ ਗਰਕ ਜਾਣਾ ਜਾਂ ਕੋਈ ਹੋਰ ਅਜਿਹੀ ਬ੍ਰਹਿਮੰਡਕ ਘਟਨਾ ਤਾਂ ਨਹੀਂ ਘਟ ਰਹੀ ਜਿਸ ਨਾਲ ਧਰਤੀ ਉਪਰਲਾ ਜੀਵਨ ਖਤਮ ਹੋ ਜਾਣਾ ਹੈ ? ਅੱਜ ਤੱਕ ਦੀਆਂ ਵਿਗਿਆਨਕ ਖੋਜਾਂ ਅਨੁਸਾਰ ਅਜ਼ਿਹੀ ਘਟਨਾ ਤੁਰੰਤ ਹੋਣ ਦੀਆਂ ਸੰਭਾਵਨਾਵਾਂ ਤਾਂ ਬਹੁਤ ਘੱਟ ਹਨ ਪਰ ਬ੍ਰਹਿਮੰਡ ਬਾਰੇ ਜਿੰਨੀ ਕੁ ਜਾਣਕਾਰੀ ਅੱਜ ਸਾਨੂੰ ਪ੍ਰਾਪਤ ਹੈ ਉਸ ਅਨੁਸਾਰ ਇੱਕ ਦਿਨ ਧਰਤੀ ਨੇ ਖਤਮ ਹੋ ਜਾਣਾ ਹੈ । ਕੀ ਮਨੁੱਖ ਲਈ ਇਹ ਸੰਭਵ ਹੋ ਸਕਦਾ ਹੈ ਕਿ ਉਹ ਕੁਦਰਤੀ ਬ੍ਰਹਿਮੰਡਕ ਨਿਯਮਾਂ ਦੀ ਮਾਰ ਤੋਂ ਬਚ ਸਕੇ ? ਅੱਜ ਤੱਕ ਇਸਦਾ ਉਤਰ ਨਾਂਹ ਵਿਚ ਹੈ ਪਰ ਜੇ ਅਸੀਂ ਧਰਤੀ ਉਪਰ ਮਨੁੱਖੀ ਇਤਿਹਾਸ ਉਤੇ ਪੰਛੀ ਝਾਤ ਪਾਈਏ ਤਾਂ ਪਤਾ ਚਲਦਾ ਹੈ ਕਿ ਮਨੁੱਖ ਕੁਦਰਤੀ ਨਿਯਮਾਂ ਨੂੰ ਜਾਣਕੇ, ਉਨ੍ਹਾਂ ਤੋਂ ਬਚਣ ਅਤੇ ਆਪਣੇ ਹੱਕ ਵਿਚ ਵਰਤਣ ਦੀ ਸਿਰਜਨਾਤਮਿਕ ਸਮਰੱਥਾ ਰੱਖਦਾ ਹੈ । ਇਸ ਲਈ ਭਵਿੱਖ ਵਿਚ ਵੀ ਮਨੁੱਖ ਬ੍ਰਹਿਮੰਡਕ ਨਿਯਮਾਂ ਨੂੰ ਜਾਣਕੇ ਆਪਣੀ ਹੋਂਦ ਬਚਾ ਸਕਣ ਦੀਆਂ ਸੰਭਾਵਨਾਵਾਂ ਰੱਖਦਾ ਹੈ । ਚੇਤਨ ਪ੍ਰਾਣੀ ਹੋਣ ਦੇ ਨਾਤੇ ਮਨੁੱਖ ਦੀ ਇਹ ਤ੍ਰਾਸਦੀ ਹੈ ਕਿ ਉਹ ਭਵਿੱਖ ਬਾਰੇ ਪਹਿਲਾਂ ਹੀ ਜਾਣ ਲੈਣ ਦੇ ਸਮਰੱਥ ਹੈ ਪਰ ਇਹੀ ਗੁਣ ਉਸਦੀ ਤ੍ਰਾਸਦੀ (Tragedity)ਨੂੰ ਕੋਮਦੀ (Comody) ਵਿਚ ਬਦਲਣ ਦੀ ਸੰਭਾਵਨਾ ਛੁਪਾਈ ਬੈਠੀ ਹੈ । ਮਨੁੱਖ ਸਾਹਮਣੇ ਆਸ਼ਾਵਾਦੀ ਸੋਚ ਅਪਨਾਉਣ ਅਤੇ ਭਵਿੱਖ ਦੀਆਂ ਜੀਵਨ ਮਾਰੂ ਬ੍ਰਹਿਮੰਡਕ ਘਟਨਾਵਾਂ ਨੂੰ ਟਾਲਣ ਲਈ ਨਿਰੰਤਰ ਖੋਜ ਕਰਨ ਦੇ ਬਿਖੜੇ ਮਾਰਗ ਤੇ ਚੱਲਣ ਤੋਂ ਬਿਨਾਂ ਕੋਈ ਰਾਹ ਨਹੀਂ ਹੈ ।

ਮਨੁੱਖ ਨੂੰ ਵਿਰਾਟ ਸਮੱਸਿਆਵਾਂ ਦਾ ਸਾਹਮਣਾ ਕਰਨਾ ਪਿਆ ਹੈ ਅਤੇ ਹੋਰ ਵਿਰਾਟ ਸਮੱਸਿਆਵਾਂ ਮੂੰਹ ਅੱਡੀ ਖੜੀਆਂ ਹਨ । ਅਧਿਆਤਵਾਦੀ ਸੋਚ ਦੇ ਲੋਕ ਇਨ੍ਹਾਂ ਸਮੱਸਿਆਵਾਂ ਬਾਰੇ ਚੇਤੰਨ ਹੀ ਨਹੀਂ ਹਨ । ਇਸ ਸੋਚ ਦੇ 'ਵਿਗਿਆਨੀ' ਵੀ ਧਾਰਮਿਕ ਪ੍ਰਭਾਵ ਅਧੀਨ ਅਜਿਹੀਆਂ ਸਮੱਸਿਆਵਾਂ ਤੋਂ ਡਰ ਕੇ ਕਬੂਤਰ ਵਾਂਗ ਅੱਖਾਂ ਮੀਚ ਲੈਂਦੇ ਹਨ । ਇੱਕ ਵਿਗਿਆਨਕ ਸੋਚ ਦਾ ਵਿਗਿਆਨੀ ਮਨੁੱਖ ਨੂੰ ਪੇਸ਼ ਸਮੱਸਿਆਵਾਂ ਨੂੰ ਸਮਝਦਾ ਵੀ ਹੈ ਅਤੇ ਮਨੁੱਖੀ ਗਿਆਨ ਦੀ ਅਜੋਕੀ ਸੀਮਾ ਨੂੰ ਵੀ ਜਾਣਦਾ ਹੈ ਪਰ ਇਸਦੇ ਬਾਵਜੂਦ ਉਹ ਸਮੱਸਿਆਵਾਂ ਸੁਲਝਾਣ ਲਈ ਦ੍ਰਿੜ ਆਸ਼ਾਵਾਦ ਨਾਲ ਜੁਟਿਆ ਰਹਿੰਦਾ ਹੈ । ਅਜਿਹੀ ਕਠਿਨ ਸਾਧਨਾ ਵਿਚ ਲੱਗਿਆ ਵਿਗਿਆਨੀ ਭਾਵੇਂ ਨਾਸਤਿਕਤਾ ਦਾ ਧਾਰਨੀ ਹੋਵੇ ਪਰ ਉਸਦਾ ਮਨੋਰਥ 'ਖਾਓ, ਪੀਓ, ਐਸ਼ ਕਰੋ' ਨਹੀਂ ਹੋ ਸਕਦਾ ਸਗੋਂ ਉਸਦਾ *ਜੀਵਨ ਮਨੋਰਥ ਲੋੜ ਅਨੁਸਾਰ ਖਾਓ, ਪੀਓ ਅਤੇ ਭਵਿੱਖ ਵਿਚ ਜੀਵਤ ਰਹਿਣ ਭਾਵ ਮਨੁੱਖੀ ਨਸਲ ਦੇ ਅੱਗੇ ਤੋਰਨ ਦੀ ਇੱਛਾ ਅਧੀਨ ਅੱਜ ਦਾ ਜੀਵਨ ਕਠੋਰ ਸਾਧਨਾ ਵਿੱਚ ਲਾ ਦਿਓ* । ਸੋ ਸਪਸ਼ਟ ਹੈ ਕਿ ਧਾਰਮਿਕ ਸਥਾਨਾਂ ਅੰਦਰ ਬੈਠੇ ਵੱਖ ਵੱਖ ਧਾਰਮਿਕ ਗੁਰੂ, ਪੁਜਾਰੀ, ਪ੍ਰਬੰਧਕ ਤਾਂ ਅਸਲੀਅਤ ਵਿਚ 'ਖਾਓ, ਪੀਓ, ਐਸ਼ ਕਰੋ' ਦੇ ਫਲਸਫੇ ਤੇ ਚੱਲ ਰਹੇ ਹਨ ਜਦੋਂ ਕਿ ਵਿਗਿਆਨੀ ਭਵਿੱਖ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਲਈ ਪ੍ਰਯੋਗਸ਼ਾਲਾਵਾਂ ਵਿਚ ਸਖਤ ਮਿਹਨਤ ਕਰ ਰਹੇ ਹਨ ।

ਹੁਣ ਅੱਗੇ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਹਰ ਵਿਅਕਤੀ ਦਾ ਜੀਵਨ ਮਨੋਰਥ ਵਿਗਿਆਨੀ ਬਣਨਾ ਹੀ ਹੋ ਸਕਦਾ ਹੈ ? ਬਿਲਕੁਲ ਨਹੀਂ ਸਗੋਂ ਮਨੁੱਖ ਦੇ ਉਤਮ ਵਿਕਾਸ ਲਈ ਕਿਰਤ ਵੰਡ ਕਰਨੀ ਜ਼ਰੂਰੀ ਹੈ । ਮਨੁੱਖ ਦੀਆਂ ਬ੍ਰਹਿਮੰਡ ਨਾਲ ਸਬੰਧਿਤ ਸਮੱਸਿਆਵਾਂ ਦਾ ਹੱਲ ਤਾਂ ਗਿਣੇ-ਚੁਣੇ ਵਿਸ਼ੇਸ਼ ਮੁਹਾਰਤ ਪ੍ਰਾਪਤ ਵਿਗਿਆਨੀਆਂ ਨੇ ਹੀ ਕਰਨਾ ਹੈ । ਬਾਕੀ ਮਨੁੱਖਾਂ ਨੇ ਹੋਰ ਸਮੱਸਿਆਵਾਂ ਹੱਲ ਕਰਨੀਆਂ ਹਨ ਪਰ ਇੱਕ ਗੱਲ ਸਪਸ਼ਟ ਹੈ ਕਿ ਮਨੁੱਖ ਦਾ ਉਤਮ ਮਨੋਰਥ ਬ੍ਰਹਿਮੰਡ ਬਾਰੇ ਹੋਰ ਗਿਆਨ ਖੋਜਣਾ ਹੀ ਹੋਵੇਗਾ ਕਿਉਂਕਿ ਮਨੁੱਖ ਜਾਤੀ ਦਾ ਮੌਜੂਦਾ ਜੀਵਨ ਅਤੇ ਚੰਗੇਰਾ ਭਵਿੱਖ ਇਸੇ ਨਾਲ ਜੁੜਿਆ ਹੋਇਆ ਹੈ । ਇਸ ਖੋਜ ਤੋਂ ਮਨੁੱਖ ਨੂੰ ਰੋਕਣਾ ਜਾਂ ਬੇਬਸ ਹੋ ਕੇ ਬਹਿ ਰਹਿਣਾ ਮਨੁੱਖਤਾ ਵਿਰੋਧੀ ਹੈ ।

ਮਨੁੱਖ ਨੇ ਜੀਵਨ ਲਈ ਭੋਜਨ ਕਰਨਾ ਹੈ । ਇਸ ਪ੍ਰਸੰਗ ਵਿਚ ਹੀ ਮਨੁੱਖ ਨੇ ਕੁਦਰਤ, ਪੌਦਿਆਂ ਅਤੇ ਜੀਵ-ਜੰਤੂਆਂ ਨਾਲ ਆਪਣੇ ਸਬੰਧ ਨਿਸ਼ਚਿਤ ਕਰਨੇ ਹਨ । ਬਿਨ੍ਹਾਂ-ਸ਼ੱਕ ਇਹ ਸਬੰਧ ਨਿਸ਼ਚਿਤ ਕਰਨ ਸਮੇਂ ਮਨੁੱਖ ਨੇ ਆਪਣੀ ਜੀਵਨ ਇਛਿਆ ਨੂੰ ਹੀ ਪ੍ਰਮੁੱਖਤਾ ਦੇਣੀ ਹੈ । ਸੋ ਮਨੁੱਖ ਨੇ ਕੁਦਰਤ, ਬਨਸਪਤੀ ਅਤੇ ਦੂਜੇ ਜੀਵ-ਜੰਤੂਆਂ ਨਾਲ ਅਜਿਹਾ ਸਮਤੋਲ ਸਿਰਜਣਾ ਹੈ ਜਿਸ ਨਾਲ ਮਨੁੱਖ ਵੱਧ ਤੋਂ ਵੱਧ ਸਮਾਂ ਜਿਉਂਦਾ ਰਹਿ ਸਕੇ ਅਤੇ ਚੰਗੇ ਢੰਗ ਨਾਲ ਜਿਉਂਦਾ ਰਹਿ ਸਕੇ । ਇਸ ਸਹੀ ਸਮਤੋਲ ਲਈ ਸਾਨੂੰ ਕੁਦਰਤ, ਬਨਸਪਤੀ ਅਤੇ ਜੀਵ-ਜੰਤੂਆਂ ਬਾਰੇ ਵੱਧ ਤੋਂ ਵੱਧ ਗਿਆਨ ਚਾਹੀਦਾ ਹੈ । ਅੱਜ ਹਾਸਲ ਗਿਆਨ ਤੋਂ ਹੋਰ ਵਧੇਰੇ ਜਾਨਣ ਦੀ ਲੋੜ ਹੈ ਤਾਂ ਜੋ ਇਹ ਸਮਤੋਲ ਦੂਰ ਭਵਿੱਖ ਤੱਕ ਬਣਿਆ ਰਹਿ ਸਕੇ ਕਿਉਂਕਿ ਇਸ ਸਮਤੋਲ ਦੇ ਬਣੇ ਰਹਿਣ ਨਾਲ ਹੀ ਮਨੁੱਖੀ ਜ਼ਿੰਦਗੀ ਦਾ ਭਵਿੱਖ ਜੁੜਿਆ ਹੋਇਆ ਹੈ ।

ਇਥੇ ਸਪਸ਼ਟ ਕਰ ਦੇਣਾ ਯੋਗ ਹੋਵੇਗਾ ਕਿ ਅੱਜ ਵਾਤਾਵਰਣ ਦਾ ਸਮਤੋਲ ਵਿਗੜ ਰਿਹਾ ਹੈ । ਵਧਦੀ ਮਨੁੱਖੀ ਆਬਾਦੀ ਨਾਲ ਧਰਤੀ ਉਪਰ ਰਹਿਣ ਲਈ ਘਟ ਰਹੀ ਥਾਂ, ਭੁੱਖਮਰੀ ਆਦਿ ਦਾ ਮਸਲਾ ਦਰਪੇਸ਼ ਹੈ । ਆਸਤਿਕ ਵਿਅਕਤੀ

ਲਈ ਤਾਂ ਇਹ ਪ੍ਰਸ਼ਨ ਫਜ਼ੂਲ ਹਨ ਕਿਉਂਕਿ 'ਜਿਸਨੇ ਮੂੰਹ ਲਾਇਆ ਹੈ ਉਹ ਚੋਗ ਵੀ ਪਾਏਗਾ' ਜਾਂ 'ਉਹ ਤਾਂ ਪੱਥਰਾਂ ਵਿਚ ਵੀ ਦਾਣਾ ਸੁੱਟ ਦਿੰਦਾ ਹੈ'। ਇਸ ਦੇ ਉਲਟ ਮਨੁੱਖੀ ਇਤਿਹਾਸ ਦੱਸਦਾ ਹੈ ਕਿ ਕੁਦਰਤੀ ਆਫਤਾਂ ਖਾਸ ਕਰਕੇ ਕਾਲ ਵਰਗੀਆਂ ਸਥਿਤੀਆਂ ਵਿਚ ਕਿਸੇ 'ਰੱਬ' ਨੇ ਦਾਣੇ ਨਹੀਂ ਸੁੱਟੇ ਸਗੋਂ ਮਨੁੱਖ ਨੇ ਹੀ ਮਨੁੱਖ ਦੀ ਮੱਦਦ ਕੀਤੀ ਜਾਂ ਫਿਰ ਕੁਦਰਤੀ ਪ੍ਰਸਥਿਤੀ ਨੇ ਮਨੁੱਖੀ ਜਾਨਾਂ ਖਤਮ ਕਰ ਦਿਤੀਆਂ ਸਨ। ਅੱਜ ਜ਼ਰੂਰਤ ਹੈ ਕਿ ਮਨੁੱਖ, ਕੁਦਰਤ, ਬਨਸਪਤੀ ਅਤੇ ਜੀਵ-ਜੰਤੂਆਂ ਨੂੰ ਆਪਣੇ ਜਿਉਂਦੇ ਰਹਿਣ ਦੀ ਲੋੜ ਅਨੁਸਾਰ ਵਰਤ ਤਾਂ ਲਵੇ ਪਰ ਕਿਤੇ ਐਨਾ ਵਿਨਾਸ਼ ਨਾ ਕਰ ਬੈਠੇ ਕਿ ਸਮਤੋਲ ਵਿਗੜਣ ਨਾਲ ਸਾਰੀ ਮਨੁੱਖੀ ਹੋਂਦ ਹੀ ਖਤਮ ਹੋ ਜਾਵੇ। ਸੋ ਬ੍ਰਹਿਮੰਡ ਬਾਰੇ ਜਾਣਨ ਲਈ ਭੌਤਿਕ ਵਿਗਿਆਨੀ, ਬਨਸਪਤੀ ਬਾਰੇ ਜਾਣਨ ਲਈ ਜੀਵ ਵਿਗਿਆਨੀ, ਕੁਦਰਤੀ ਸਮਤੋਲ ਬਾਰੇ ਹੋਰ ਖੋਜ ਕਰਨ ਲਈ ਚਾਹੀਦੇ ਹਨ। ਇਨ੍ਹਾਂ ਖੋਜਾਂ ਦੇ ਸਿੱਟਿਆਂ ਨੂੰ ਮਨੁੱਖੀ ਭਲੇ ਹਿਤ ਵਰਤਣ ਵਾਲੇ ਤਕਨੀਕੀ ਮਾਹਰਾਂ (ਡਾਕਟਰਾਂ, ਇੰਜਨੀਅਰਾਂ) ਦੀ ਸਖਤ ਘਾਲਣਾ ਦੀ ਜ਼ਰੂਰਤ ਹੈ। ਸੋ ਮਨੁੱਖੀ ਜ਼ਿੰਦਗੀ ਦਾ ਇਕ ਹੋਰ ਮਨੋਰਥ ਕੁਦਰਤ, ਬਨਸਪਤੀ ਅਤੇ ਜੀਵ-ਜੰਤੂਆਂ ਦਾ ਮਨੁੱਖ ਨਾਲ ਵਿਗਿਆਨਕ ਖੋਜਾਂ ਦੀ ਰੋਸ਼ਨੀ ਵਿਚ ਆਦਰਸ਼ਕ ਸਮਤੋਲ ਸਿਰਜਣ ਦਾ ਹੈ ਜਿਸ ਵਿਚ ਮਨੁੱਖੀ ਜੀਵਨ ਲੰਮਾ ਸਮਾਂ ਖੁਸ਼ੀ-ਖੁਸ਼ੀ ਜਿਉਂਦਾ ਰਹਿ ਸਕੇ।

ਇਥੇ ਸਪਸ਼ਟ ਕਰ ਦੇਣਾ ਯੋਗ ਹੋਵੇਗਾ ਕਿ ਉਪਰ ਲਿਖਤ ਮਨੋਰਥ ਨੂੰ ਪ੍ਰਾਪਤ ਕਰਨ ਲਈ ਨਿਰੋਲ ਵਿਗਿਆਨੀਆਂ ਜਾਂ ਤਕਨੀਕੀ ਮਾਹਰਾਂ ਨੇ ਹੀ ਆਪਣਾ ਹਿੱਸਾ ਨਹੀਂ ਪਾਉਣਾ ਸਗੋਂ ਸਮਾਜ ਵਿਗਿਆਨੀਆਂ ਨੇ ਵੀ ਇਸ ਪਾਸੇ ਦਿਸ਼ਾ ਦਿਖਾਉਣੀ ਹੈ। ਮਨੁੱਖ ਨੇ ਜਿਉਂਦੇ ਰਹਿਣ ਲਈ ਕੁਦਰਤ ਤੋਂ ਭੋਜਨ ਅਤੇ ਹੋਰ ਪਦਾਰਥ ਪ੍ਰਾਪਤ ਕਰਨੇ ਹਨ ਪਰ ਪ੍ਰਸ਼ਨ ਇਹ ਹੈ ਕਿ ਜੇ ਸਾਰੇ ਮਨੁੱਖ ਕੁਦਰਤ ਦੀ ਕੁਖੋਂ ਹੀ ਜਨਮੇ ਹਨ ਤਾਂ ਕੁਦਰਤ ਤੋਂ ਹਾਸਲ ਕੀਤੇ ਮਾਲ ਖਜ਼ਾਨਿਆਂ ਉਤੇ ਸਾਰੇ ਮਨੁੱਖਾਂ ਦਾ ਸਮਾਨ ਅਧਿਕਾਰ ਹੈ ਜਾਂ ਨਹੀਂ ? ਕੀ ਅੱਜ ਕੁਦਰਤੀ ਸਾਧਨਾਂ ਅਤੇ ਧਨ ਦੌਲਤ ਦੀ ਵੰਡ ਨਿਆਂਇਕ ਹੈ ?

ਸਾਰੇ ਧਰਮ ਅਤੇ ਧਾਰਮਿਕ ਵਿਅਕਤੀ ਭਾਵੇਂ ਗੱਲ ਤਾਂ ਨਿਆਂਇਕ ਵੰਡ ਦੀ ਕਰਦੇ ਹਨ ਪਰ ਅਸਲੀਅਤ ਵਿਚ ਕਿਸੇ ਵੀ ਧਰਮ ਨੇ ਕੁਦਰਤੀ ਧਨ ਦੌਲਤ ਨੂੰ ਸਭ ਲਈ ਇਕੋ ਜਿੰਨੀ ਜ਼ਰੂਰੀ ਖਿਆਲ ਕਰਕੇ ਬਰਾਬਰ ਵੰਡਣ ਦੀ ਗੱਲ ਨਹੀਂ ਕੀਤੀ ਸਗੋਂ ਹਰ ਧਰਮ ਅਨੁਸਾਰ ਅਮੀਰ ਗਰੀਬ ਤਾਂ ਪਰਮਾਤਮਾ ਦੇ ਬਣਾਏ ਹੋਏ ਹਨ। ਕਿਸੇ ਲਈ ਇਹ ਹੱਥ ਦੀਆਂ ਲਕੀਰਾਂ ਦਾ ਮੁਕੱਦਰ ਅਤੇ ਕਿਸੇ ਲਈ ਵਿੱਧ ਮਾਤਾ ਦੇ ਪੁੱਠੇ ਹੱਥ ਲਿਖੇ ਅੱਖਰ ਹਨ। ਕੁਝ ਲਈ ਇਹ ਸਿਲਸਿਲਾ ਸਦੀਆਂ ਤੋਂ ਚਲਦਾ ਆ ਰਿਹਾ ਹੋਣ ਕਰਕੇ 'ਅਬਦਲ' ਹੈ। ਇਥੇ ਆ ਕੇ ਸਪਸ਼ਟ ਹੋ ਜਾਂਦਾ ਹੈ ਕਿ 'ਖਾਓ, ਪੀਓ, ਐਸ਼ ਕਰੋ' ਦੇ ਫਲਸਫੇ ਤੇ ਕੌਣ ਚੱਲ ਰਿਹਾ ਹੈ। ਅਸਲ ਵਿਚ ਅੱਜ ਦੁਨੀਆਂ ਭਰ ਦੇ ਬਹੁਗਿਣਤੀ ਮਨੁੱਖਾਂ ਦੀ ਤਤਕਾਲੀ ਲੋੜ ਕੁਦਰਤੀ ਸਾਧਨਾਂ ਦੀ ਤਰਕਸ਼ੀਲ, ਨਿਆਂਇਪੂਰਨ, ਵਿਗਿਆਨਕ ਵੰਡ ਹੈ।

ਵਿਅਕਤੀਗਤ ਪੱਧਰ ਤੇ ਹਰ ਵਿਅਕਤੀ ਨੂੰ ਆਪਣੇ ਅੰਦਰੋਂ ਉਠਦੀ ਹਰ ਮਨੋਸਰੀਰਕ ਇੱਛਾ ਨੂੰ ਪੂਰੀ ਕਰਨ ਦੀ ਖੁੱਲ੍ਹ ਹੋਣੀ ਚਾਹੀਦੀ ਹੈ ਪਰ ਸ਼ਰਤ ਹੈ ਕਿ ਅਜਿਹਾ ਕਰਦਿਆਂ ਉਹ ਕਿਸੇ ਹੋਰ ਦੀ ਮਨੋਸਰੀਰਕ ਇੱਛਾ ਨੂੰ ਦਬਾਉਣ ਲਈ ਸਰੀਰਕ ਜਬਰਦਸਤੀ ਜਾਂ ਮਾਨਸਿਕ ਕਪਟ ਨਾ ਕਰੇ, ਇਹੀ ਸਹੀ ਮਾਨਵਵਾਦੀ ਸੋਚ ਹੋ ਸਕਦੀ ਹੈ।

ਜੇ ਵਿਅਕਤੀਗਤ ਮਨੁੱਖੀ ਮਨੋਸਰੀਰਕ ਇੱਛਿਆ ਸਮੂਹਿਕ ਲੋਕਾਂ ਨਾਲ ਟਕਰਾਉਂਦੀ ਹੈ ਤਾਂ ਉਸ ਉਪਰ ਰੋਕ ਲਾਉਣੀ ਪਵੇਗੀ ਪਰ ਮਨੁੱਖ ਜਾਤੀ ਦਾ ਨਿਸ਼ਾਨਾ ਇਹ ਹੋਣਾ ਚਾਹੀਦਾ ਹੈ ਕਿ ਅਜਿਹੀਆਂ ਰੋਕਾਂ ਘੱਟ ਤੋਂ ਘੱਟ ਹੋਣ ਅਤੇ ਜੇ ਲਾਉਣੀਆਂ ਵੀ ਪੈਣ ਤਾਂ ਘੱਟ ਤੋਂ ਘੱਟ ਤਕਲੀਫਦੇਹ ਹੋਣ। ਅਜਿਹੀਆਂ ਸਮੱਸਿਆਵਾਂ ਲਈ ਧਾਰਮਿਕ ਸੋਚ ਕੋਈ ਰਾਹ ਦਰਸਾਵਾ ਨਹੀਂ ਕਰ ਸਕਦੀ ਸਗੋਂ ਹੱਲ ਵਿਚ ਰੋੜਾ ਹੀ ਅਟਕਾਉਂਦੀ ਹੈ। ਕੇਵਲ ਵਿਗਿਆਨਕ ਸੋਚ ਹੀ ਸਹੀ ਰਾਹ ਦਰਸਾ ਸਕਦੀ ਹੈ। ਉਦਾਹਰਣ ਵਜੋਂ ਉਪਰਲੀ ਸਮੱਸਿਆ ਬਾਰੇ ਵਿਗਿਆਨ ਨੇ ਹੀ ਸੰਭਵ ਬਣਾਇਆ ਹੈ ਕਿ ਮਨੁੱਖ ਸੰਤਾਨ ਪੈਦਾ ਕਰਨ ਤੋਂ ਬਗੈਰ ਵੀ ਸਰੀਰਕ ਸੁਖ ਭੋਗ ਸਕੇ।

ਇਸ ਪ੍ਰਕਾਰ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਮਨੁੱਖ ਲਈ ਮਨੁੱਖ ਹੀ ਸਭ ਤੋਂ ਉਤਮ ਹੈ। ਹਰ ਕ੍ਰਿਆ ਦੀ ਜਾਇਜ਼ਤਾ ਨਜਾਇਜ਼ਤਾ ਪਰਖਣ ਦਾ ਆਧਾਰ ਮਨੁੱਖੀ ਹੋਂਦ, ਮਨੁੱਖੀ ਖੁਸ਼ੀ ਹੀ ਹੈ। ਧਰਮ ਨੇ ਰੱਬ ਨੂੰ ਕੇਂਦਰੀ ਸਥਾਨ ਦਿਤਾ ਹੋਇਆ ਸੀ। ਵਿਗਿਆਨਕ ਸੋਚ ਲਈ ਮਨੁੱਖ ਹੀ ਕੇਂਦਰੀ ਮਹੱਤਵ ਰੱਖਦਾ ਹੈ। ਧਰਮ ਨੇ ਮਨੁੱਖ ਦੀਆਂ ਮਨੋਸਰੀਰਕ ਕਾਮਨਾਵਾਂ ਤੇ ਗੈਰਵਿਗਿਆਨਕ ਅਣਉਚਿਤ ਰੋਕਾਂ ਲਾਈਆਂ ਹੋਈਆਂ ਸਨ ਪਰ ਵਿਗਿਆਨਕ ਸੱਚ ਜੇ ਰੋਕਾਂ ਵੀ ਲਾਉਂਦੀ ਹੈ ਤਾਂ ਉਸ ਨੂੰ ਮਾਨਵੀ ਆਧਾਰ ਤੇ ਲਾਉਂਦੀ ਹੈ। ਸੋ ਸਾਡਾ ਆਦਰਸ਼ਕ ਮਨੁੱਖੀ ਮਨੋਰਥ ਸਮੁੱਚੀ ਮਨੁੱਖ ਜਾਤੀ ਦੇ ਵੱਧ ਤੋਂ ਵੱਧ ਲੰਮਾ ਸਮਾਂ ਮਨੋਸਰੀਰਕ ਖੁਸ਼ੀਆਂ ਨਾਲ ਭਰਿਆ ਜੀਵਨ ਬਤੀਤ ਕਰਦਿਆਂ ਮਨੁੱਖੀ ਨਸਲ ਦੇ ਭਵਿੱਖ ਬਾਰੇ ਸੋਚਣਾ ਹੈ।

ਇਸ ਮਨੋਰਥ ਲਈ ਜਿਹੜੇ ਵਿਅਕਤੀ ਆਪਣੇ ਹਿੱਸੇ ਤੋਂ ਵੱਧ ਕੰਮ ਕਰਦੇ ਹਨ, ਆਪਣੀਆਂ ਨਿੱਜੀ ਮਨੋਸਰੀਰਕ ਖੁਸ਼ੀਆਂ ਨੂੰ ਛੱਡ ਸਮੁੱਚੀ ਮਨੁੱਖ ਜਾਤੀ ਦੀਆਂ ਖੁਸ਼ੀਆਂ ਲਈ ਕੁਝ ਕਰਦੇ ਹਨ, ਉਹ ਵਿਸ਼ੇਸ਼ ਮਹੱਤਤਾ ਦੇ ਧਾਰਨੀ ਹਨ ਉਨ੍ਹਾਂ ਦਾ ਵਿਸ਼ੇਸ਼ ਮਾਣ ਸਤਿਕਾਰ ਵੀ ਹੋਣਾ ਚਾਹੀਦਾ ਹੈ। ਬ੍ਰਹਿਮੰਡ ਦੀਆਂ ਗੁੰਝਲਾ ਖੋਹਲਣ ਵਿਚ ਲੱਗੇ ਵਿਗਿਆਨੀ, ਵਿਗਿਆਨਕ ਖੋਜਾਂ ਨੂੰ ਮਨੁੱਖੀ ਜੀਵਨ ਵਿਚ ਵਰਤੋਂ ਲਈ ਢਾਲਣ ਵਾਲੇ ਤਕਨੀਕੀ ਮਾਹਰ, ਮਨੁੱਖੀ ਸਬੰਧਾਂ ਨੂੰ ਸਮਝਣ ਵਾਲੇ ਦਾਰਸ਼ਨਿਕ, ਪ੍ਰਬੰਧ ਕਰਨ ਵਾਲੇ ਸਿਆਸਤਦਾਨ, ਜ਼ਿੰਦਗੀ ਨੂੰ ਰੰਗੀਨ ਬਣਾਉਣ ਵਾਲੇ ਕਲਾਕਾਰਾਂ ਦੇ ਨਾਲੋ ਨਾਲ ਆਮ ਰੁਟੀਨ ਕੰਮਾਂ ਵਿਚ ਲੱਗੇ ਲੋਕ, ਵੀ ਬਰਾਬਰ ਦੀ ਮਹੱਤਤਾ ਦੇ ਧਾਰਨੀ ਹਨ ਕਿਉਂਕਿ ਰੁਟੀਨ ਕੰਮ ਕਰਨ ਵਾਲੇ ਲੋਕੀਂ ਹੀ ਦੂਜੇ ਵਿਸ਼ੇਸ਼ੀਕ੍ਰਿਤ ਕੰਮ ਕਰਨ ਵਾਲਿਆਂ ਲਈ ਆਧਾਰ ਸਮੱਗਰੀ ਜਟਾਉਂਦੇ ਹਨ। ਉਦਾਹਰਣ ਵਜੋਂ ਬ੍ਰਹਿਮੰਡ ਦੀ ਖੋਜ ਵਿਚ ਜੁਟੇ ਭੌਤਿਕ ਵਿਗਿਆਨੀ ਲਈ ਕਣਕ ਪੈਦਾ ਕਰਨ ਵਾਲਾ ਕਿਸਾਨ ਵੀ ਉਨੀ ਹੀ ਮਹੱਤਤਾ ਦਾ ਧਾਰਨੀ ਹੈ। ਸੋ ਕਿੱਤੇ ਦੇ ਆਧਾਰ ਉਤੇ ਕੋਈ ਵਿਸ਼ੇਸ਼ ਮਾਨਤਾ ਦਾ ਹੱਕਦਾਰ ਨਹੀਂ ਹੈ ਸਗੋਂ ਆਪਣੇ ਚੁਣੇ ਕੰਮ ਵਿਚ ਹਿਸੇ ਆਉਂਦੇ ਕੰਮ ਤੋਂ ਵੱਧ ਕੋਈ ਜਿੰਨੀ ਜ਼ਿਆਦਾ ਮਿਹਨਤ ਕਰਦਾ ਹੈ, ਆਪਣੀਆਂ ਸੁਖ-ਸਹੂਲਤਾਂ ਅਤੇ ਆਨੰਦਾਂ ਦਾ ਤਿਆਗ ਕਰਕੇ ਮਾਨਵ ਜਾਤੀ ਦੇ ਭਲੇ ਲਈ ਕੰਮ ਕਰਦਾ ਹੈ, ਉਨ੍ਹਾਂ ਹੀ ਉਹ ਵਿਅਕਤੀ ਵਧੇਰੇ ਮਾਣ ਸਤਿਕਾਰ ਦਾ ਹੱਕਦਾਰ ਹੈ।

ਮਨੁੱਖੀ ਜੀਵਨ ਦਾ ਮਨੋਰਥ ਸਪਸ਼ਟ ਹੋ ਜਾਣ ਤੋਂ ਬਾਅਦ ਸੱਮੱਸਿਆ ਵਿਅਕਤੀਗਤ ਮਨੁੱਖੀ ਜੀਵਨ ਜਾਚ ਦੀ ਹੈ। ਕੀ ਕੋਈ ਵਿਅਕਤੀ ਮਨੁੱਖ ਜਾਤੀ ਦੇ ਸਮੂਹਿਕ ਮਨੋਰਥ ਨੂੰ ਧਿਆਨ ਵਿਚ ਰੱਖਕੇ ਮੌਜੂਦਾ ਆਰਥਿਕ-ਰਾਜਨੀਤਿਕ ਪ੍ਰਬੰਧ ਵਿੱਚ ਆਪਣੀ ਵਿਗਿਆਨਕ ਜੀਵਨ ਜਾਚ ਅਪਨਾ ਸਕਦਾ ਹੈ ? ਇਸ ਸਬੰਧੀ ਬੜੀ ਸਪਸ਼ਟ ਗੱਲ ਹੈ ਕਿ ਜੀਵਨ-ਜਾਚ ਦਾ ਮਸਲਾ ਸਮੂਹਿਕ ਸਭਿਆਚਾਰਕ ਪ੍ਰਬੰਧ ਨਾਲ ਬੱਝਾ ਹੁੰਦਾ ਹੈ ਸੋ ਵਿਅਕਤੀਗਤ ਪੱਧਰ ਤੇ ਜੀਵਨ ਜਾਚ ਅਪਨਾਉਣੀ ਮੁਸ਼ਕਲ ਹੁੰਦੀ ਹੈ ਪਰ ਇਸਦਾ ਇਹ ਅਰਥ ਵੀ ਨਹੀਂ ਹੈ ਕਿ ਮੌਜੂਦਾ ਆਰਥਕ-ਰਾਜਨੀਤਕ ਪ੍ਰਬੰਧ ਵਿਚ ਕੁਝ ਕੀਤਾ ਹੀ ਨਹੀਂ ਜਾ ਸਕਦਾ ਸਗੋਂ ਸਭ ਤੋਂ ਪਹਿਲਾ ਮਸਲਾ ਹੀ ਰਾਜਨੀਤਕ ਤਬਦੀਲੀ ਦਾ ਹੈ। ਪ੍ਰੰਤੂ ਹਰ ਵਿਅਕਤੀ ਨੂੰ ਰਾਜਨੀਤਕ ਤਬਦੀਲੀ ਦੇ ਮੁੱਦੇ ਤੇ ਪਹਿਲ ਦੇਣ ਲਈ ਮਜ਼ਬੂਰ ਨਹੀਂ ਕਰ ਸਕਦੇ ਕਿਉਂਕਿ ਹਰ ਵਿਅਕਤੀ ਆਪਣੀ ਆਜ਼ਾਦ ਇੱਛਾ ਰਖਦਾ ਹੈ।

ਅੱਜ ਅਸੀਂ ਇੱਕ ਅਤਿਅੰਤ ਗੁੰਝਲਦਾਰ ਸਮਾਜਕ ਯਥਾਰਥ ਵਿਚ ਰਹਿ ਰਹੇ ਹਾਂ ਜਿਸ ਵਿਚ ਸਾਧਨਾਂ ਉਤੇ ਕਾਬਜ ਸ਼੍ਰੇਣੀਆਂ ਸਰੀਰਕ ਬਲ ਅਤੇ ਮਾਨਸਕ ਛਲ ਨਾਲ ਦੂਜੇ ਮਨੁੱਖਾਂ ਦਾ ਸ਼ੋਸ਼ਣ ਕਰ ਰਹੀਆਂ ਹਨ। ਇਸ ਮਾਨਸਿਕ ਛਲ ਤੋਂ ਵਿਗਿਆਨਕ ਸੋਚ ਹੀ ਬਚਾਅ ਸਕਦੀ ਹੈ। ਇਸ ਪ੍ਰਸੰਗ ਵਿਚ ਮਨੁੱਖ ਜਾਤੀ ਨੇ ਸਮੁੱਚੀ ਜ਼ਿੰਦਗੀ ਵਿਚ ਫੈਸਲੇ ਲੈਣੇ ਹਨ। ਇਸ ਪ੍ਰਕਾਰ ਹਰ ਮਨੁੱਖੀ ਸਮੱਸਿਆ ਦਾ ਹੱਲ ਮਨੁੱਖ ਨੂੰ ਕੇਂਦਰ ਵਿਚ ਰੱਖ ਕੇ ਮਨੁੱਖ ਜਾਤੀ ਦੇ ਲੰਮੇਂ ਸਮੇਂ ਤੱਕ ਹੋਂਦਸ਼ੀਲ ਰਹਿਣ ਅਤੇ ਮਨੁੱਖ ਦੀਆਂ ਮਨੋਸਰੀਰਕ ਇਛਾਵਾਂ ਨੂੰ ਪੂਰੀਆਂ ਕਰਨ ਦੇ ਮਨੋਰਥ ਅਧੀਨ ਸੇਧਤ ਰਹਿਣਾ ਚਾਹੀਦਾ ਹੈ।

(ਭਾਰਤੀ ਦਰਸ਼ਨ' ਕਿਤਾਬ ਵਿਚ ਛਪੇ ਲੇਖ ਦਾ ਸੰਖੇਪ)

ਸਫਾ 13 ਦੀ ਬਾਕੀ -

ਜਿਹੜਾ ਪਾਣੀ ਧਰਤੀ ਵਿੱਚ ਸਿੰਜਰ ਜਾਂਦਾ ਹੈ (15 ਕਿਲੋਮੀਟਰ ਡੂੰਘਾ) ਅੰਦਾਜੇ ਮੁਤਾਬਕ 4600 ਸਾਲ ਵਿੱਚ ਦੁਬਾਰਾ ਸਮੁੰਦਰ ਵਿੱਚ ਚਲਾ ਜਾਂਦਾ ਹੈ। ਧਰਤੀ ਦੀ ਸਤਹ ਦੇ ਬਿਲਕੁਲ ਹੇਠਾਂ ਇੱਕ ਕਿਲੋਮੀਟਰ ਦੀ ਡੂੰਘਾਈ ਵਾਲਾ ਪਾਣੀ 300 ਸਾਲ ਵਿੱਚ ਆਪਣਾ ਗੇੜ ਪੂਰਾ ਕਰ ਲੈਂਦਾ ਹੈ ਅਤੇ ਗਲੇਸ਼ੀਅਰ (ਬਰਫ਼) ਵਿੱਚ ਜੰਮਿਆ ਪਾਣੀ 15,000 ਸਾਲ ਵਿੱਚ ਆਪਣੇ ਚੱਕਰ ਨੂੰ ਪੂਰਾ ਕਰਦਾ ਹੈ। ਇਸਦਾ ਮਤਲਬ ਹੋਇਆ ਕਿ ਪਾਣੀ ਦਾ ਹਰ ਜ਼ਰਾ ਜੇਕਰ ਉਹ ਬਰਫ ਬਣ ਕੇ ਧਰੁਵ ਤੇ ਜੰਮ ਵੀ ਜਾਵੇ ਤਾਂ ਪੰਦਰਾਂ ਹਜ਼ਾਰ ਸਾਲ ਬਾਅਦ ਜ਼ਰੂਰ ਆਪਣੇ ਸਰੋਤ ਨੂੰ ਜਾ ਮਿਲੇਗਾ।

ਕੁਦਰਤ ਨੇ ਇਹ ਨਿਜ਼ਾਮ ਇੰਨਾ ਖੂਬਸੂਰਤ ਬਣਾਇਆ ਹੈ ਕਿ ਪਿਛਲੇ ਲੱਖਾਂ ਸਾਲ ਤੋਂ ਇਸ ਵਿੱਚ ਕੋਈ ਜ਼ਿਕਰਯੋਗ ਖਲਲ ਨਹੀਂ ਪਿਆ। ਪਸ਼ੂ, ਪੰਛੀ, ਪੌਦੇ ਇਸ ਚਲ ਰਹੇ ਜਲ-ਚੱਕਰ ਵਿੱਚੋਂ ਪਾਣੀ ਨੂੰ ਲੱਖਾਂ ਸਾਲ ਤੋਂ ਵਾਰ-ਵਾਰ ਇਸਤੇਮਾਲ ਕਰ ਰਹੇ ਹਨ। ਪਰ ਮਨੁੱਖ ਦੀ ਤਕਨੀਕੀ ਸਮਝ ਨੇ ਇਸ ਵਿੱਚ ਅਜਿਹੇ ਖਲਲ ਪਾਉਣੇ ਸ਼ੁਰੂ ਕਰ ਦਿੱਤੇ ਹਨ ਕਿ ਭਾਵੇਂ ਉਹ ਇਸ ਚੱਕਰ ਨੂੰ ਰੋਕ ਤਾਂ ਨਹੀਂ ਸਕਦਾ ਪਰ ਸਮੁੰਦਰ ਵੱਲ ਵਾਪਸ ਜਾਂਦੇ ਪਾਣੀ ਨੂੰ ਇੰਨਾ ਗੰਦਾ ਤੇ ਰਸਾਇਣਕ ਤੌਰ ਤੇ ਪੱਕੇ ਤੌਰ ਤੇ ਤਬਦੀਲ ਕਰ ਦਿੰਦਾ ਹੈ ਕਿ ਇਸ ਮਹਾਂ-ਚੱਕਰ ਦੀ ਗੁਣਵੱਤਾ ਬਹੁਤ ਪ੍ਰਭਾਵਿਤ ਹੋ ਚੁੱਕੀ ਹੈ। ਪੌਦੇ ਜਿਹੜੇ ਕਿ ਇਸ ਜਲਚੱਕਰ ਵਿੱਚ ਬਹੁਤ ਅਹਿਮ ਰੋਲ ਅਦਾ ਕਰਦੇ ਹਨ, ਲਗਾਤਾਰ ਘਟ ਰਹੇ ਹਨ। ਜੰਗਲਾਂ ਦੀ ਕਟਾਈ ਬਦਸਤੂਰ ਜਾਰੀ ਹੈ। ਪੌਦਿਆਂ ਦੀ ਮਹੱਤਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਮੱਕੀ ਦਾ ਇੱਕ ਬੂਟਾ ਆਪਣੀ ਉਮਰ ਦੇ ਤਿੰਨ ਮਹੀਨਿਆਂ ਵਿੱਚ 200 ਲੀਟਰ ਪਾਣੀ ਵਾਯੂਮੰਡਲ ਵਿੱਚ ਭੇਜ ਸਕਦਾ ਹੈ ਤੇ ਜੰਗਲਾਂ ਦੀ ਕਾਰਗੁਜ਼ਾਰੀ ਦਾ ਅੰਦਾਜ਼ਾ ਅਸੀਂ ਆਪ ਲਾ ਸਕਦੇ ਹਾਂ। ਮਨੁੱਖ ਦੀ ਇਸ ਜਲਚੱਕਰ 'ਚ ਖਲਲ ਪਾਉਣ ਦੀ ਚਰਚਾ ਇੱਕ ਵੱਖਰੇ ਲੇਖ ਦਾ ਵਿਸ਼ਾ ਹੈ। ਗਰੀਕਰਨ, ਸੀਵਰੇਜ, ਰਸਾਇਣਕ ਉਦਯੋਗ, ਕੀਮੀਆਈ ਹਥਿਆਰ, ਤੇਲ ਤੇ ਜੰਗਲਾਂ ਦੀ ਕਟਾਈ ਆਦਿ ਕੁੱਝ ਕੁ ਅਜਿਹੇ ਮਨੁੱਖੀ ਕਾਰਨਾਮੇ ਹਨ ਜਿਹੜੇ ਜਲ ਮਹਾਂਚੱਕਰ ਦੀ ਕਾਰਗੁਜ਼ਾਰੀ ਤੇ ਸੱਟ ਮਾਰਦੇ ਹਨ।

ਹਵਾਲੇ ਲਈ : 1.Physical Geogrphy (Environment & Man) By John F.Kolors & John D. Nystuen
2.Changing face of the Earth A.Ryabchikov.

# ਵਿਗਿਆਨੀ ਦੀ ਰੌਸ਼ਨੀ, ਧਰਮ ਦਾ ਹਨੇਰਾ

ਬਲਵੀਰ ਚੰਦ ਲੌਂਗੋਵਾਲ

ਧਰਮ ਅਤੇ ਵਿਗਿਆਨ ਦੋ ਅਜਿਹੇ ਫ਼ਲਸਫ਼ੇ ਹਨ ਜਿੰਨ੍ਹਾਂ ਨੇ ਆਪਣੀ ਹੋਂਦ ਤੋਂ ਅੱਜ ਤੱਕ ਮਨੁੱਖੀ ਜ਼ਿੰਦਗੀ ਨੂੰ ਸਭ ਤੋਂ ਵੱਧ ਪ੍ਰਭਾਵਿਤ ਕੀਤਾ ਹੈ। ਧਰਮ ਵਿਚ ਤਰਕ ਲਈ ਕੋਈ ਸਥਾਨ ਨਹੀਂ ਜਿਸ ਕਰਕੇ ਇਹ ਸਰੀਰਕ, ਮਾਨਸਿਕ ਅਤੇ ਆਰਥਕ ਸ਼ੋਸ਼ਣ ਦਾ ਇਕ ਸਾਧਨ ਬਣ ਕੇ ਰਹਿ ਜਾਂਦਾ ਹੈ। ਧਰਮ ਆਪਣੇ ਵਿਰੁੱਧ ਬਗਾਵਤ ਤੋਂ ਬਚਣ ਲਈ ਪਿਛਾਂਹਖਿੱਚੂ ਰਾਜਨੀਤਕ ਤਾਕਤ ਦਾ ਸਹਾਰਾ ਭਾਲਦਾ ਹੈ ਅਤੇ ਨਾਲ ਹੀ ਰਾਜਨੀਤਕ ਤੌਰ ਤੇ ਸਰਗਰਮ ਲੋਕ ਆਪਣੇ ਇਰਾਦਿਆਂ ਦੀ ਪੂਰਤੀ ਵਾਸਤੇ ਧਰਮ ਦੀ ਸ਼ਰਣ ਲੈਂਦੇ ਹਨ। ਇਹ ਦੋਵੇਂ ਮਿਲਕੇ ਮਾਨਵਤਾ ਦਾ ਹਰ ਪਾਸਿਓਂ ਸੱਚ ਨੂੰ ਸਦੀਵੀ ਵੀ ਨਹੀਂ ਮੰਨਦਾ। ਇਸ ਸਦੀ ਦੌਰਾਨ ਵਾਪਰੇ ਵਿਗਿਆਨਕ ਇਨਕਲਾਬ ਨੇ ਸਾਡੇ ਜੀਵਨ ਦੇ ਹਰ ਪੱਖ ਨੂੰ ਪ੍ਰਭਾਵਿਤ ਕੀਤਾ ਹੈ। ਇਸਨੇ ਮਨੁੱਖੀ ਸਮੱਸਿਆਵਾਂ ਦੇ ਹੱਲ ਗਿਆਨ ਵਿਚੋਂ ਲੱਭੇ ਹਨ। ਧਰਮ ਦੇ ਪੈਰੋਕਾਰਾਂ ਨੇ ਹੁਣ ਤੱਕ ਗਰੀਬੀ ਦਾ ਕਾਰਣ ਪਿਛਲੇ ਜਨਮਾਂ ਦੇ ਕਰਮਾਂ ਨੂੰ ਦੱਸਕੇ ਮਨੁੱਖਤਾ ਨੂੰ ਉਲਝਾਈ ਰੱਖਿਆ ਹੈ ਜਦ ਕਿ ਤਰਕ ਭਰਪੂਰ ਵਿਚਾਰ ਚਰਚਾ ਨਾਲ ਇਹ ਗੱਲ ਸਾਹਮਣੇ ਆਈ ਹੈ ਕਿ ਗਰੀਬੀ ਦਾ ਅਸਲ ਕਾਰਨ ਸਮਾਜ ਵਿਚ ਪਸਰੀ ਧਨ ਦੀ ਅਸਾਂਵੀ ਵੰਡ ਹੈ। ਤਰਕ ਭਰਪੂਰ ਵਰਤਾਰਾ ਹੀ ਦੂਜੇ ਸ਼ਬਦਾਂ ਵਿਜ ਵਿਗਿਆਨ ਹੈ। ਇਸ ਲਈ ਸਮਾਜਿਕ, ਰਾਜਨੀਤਕ, ਮਾਨਸਕ ਅਤੇ ਆਰਥਕ ਤਾਣੇ ਬਾਣੇ ਨੂੰ ਸਮਝਣ ਲਈ ਵਿਗਿਆਨਕ ਦ੍ਰਿਸ਼ਟੀਕੋਣ ਅਰਥਾਤ ਹਰ ਘਟਨਾ ਨੂੰ ਤਰਕ ਦੀ ਸਾਣ 'ਤੇ ਪਰਖਣਾ ਅਪਣਾਇਆ ਜਾਣਾ ਅਤੀ ਜਰੂਰੀ ਹੈ।

ਸਾਰੇ ਵਸੀਲੇ ਹੋਣ ਦੇ ਬਾਵਜੂਦ ਭਾਰਤੀ ਲੋਕਾਂ ਦਾ ਪੱਛਮੀ ਮੁਲਕਾਂ ਤੋਂ ਕਾਫੀ ਪਿੱਛੇ ਰਹਿ ਜਾਣ ਦਾ ਇਕ ਪ੍ਰਮੁੱਖ ਕਾਰਨ ਵੱਖ-ਵੱਖ ਧਰਮਾਂ ਦਾ ਗਲਬਾ ਅਤੇ ਇਸਦੇ ਪ੍ਰਛਾਵੇਂ ਹੇਠ ਪਲਦੀ ਲੋਕਾਂ ਦੀ ਕਿਸਮਤਵਾਦੀ ਪਹੁੰਚ ਹੈ। ਲੋਕਾਂ ਦੀ ਅਗਿਆਨਤਾ ਦਾ ਫਾਇਦਾ ਹਰ ਕਿਸਮ ਦਾ ਦੰਭੀ ਵਰਗ ਉਠਾ ਰਿਹਾ ਹੈ। ਲੋਕਾ ਦੀ ਜਿੱਥੇ ਆਰਥਕ ਲੁੱਟ ਕੀਤੀ ਜਾਂਦੀ ਹੈ, ਉਥੇ ਉਨ੍ਹਾਂ ਅੰਦਰ ਵਿਚਾਰਾਂ ਦਾ ਪ੍ਰਦੂਸ਼ਣ ਵੀ ਭਰ ਦਿੱਤਾ ਜਾਂਦਾ ਹੈ। ਅੱਜ ਵੀ ਜਦ ਵਿਗਿਆਨ ਹਰ ਬੂਹੇ ਤੇ ਦਸਤਕ ਦੇ ਰਿਹਾ ਹੈ, ਅੰਧਵਿਸ਼ਵਾਸ਼ੀ ਲੋਕਾਂ ਦੀ ਕੋਈ ਘਾਟ ਨਹੀਂ। ਅਜੇ ਵੀ ਮਾਸੂਮ ਜਿੰਦਾਂ ਦੀ ਬਲੀ ਦੇ ਕੇ ਆਪਣੇ ਦੇਵਤੇ ਜਾਂ ਦੇਵੀ ਨੂੰ ਖੁਸ਼ ਕਰਨ ਵਾਲੇ ਦੰਭੀਆਂ ਦੀ ਕੋਈ ਘਾਟ ਨਹੀਂ। ਅੱਜ ਵੀ ਮਾਨਸਕ ਸਮੱਸਿਆਵਾਂ ਦਾ ਸ਼ਿਕਾਰ ਇਸਤਰੀਆਂ ਦਾ ਅਨੇਕਾਂ ਡੇਰਿਆਂ ਅੰਦਰ ਸਰੀਰਕ ਸ਼ੋਸ਼ਣ ਕੀਤਾ ਜਾ ਰਿਹਾ ਹੈ। ਭੂਤਾਂ-ਪ੍ਰੇਤਾਂ ਦੇ ਕਲਪਿਤ ਡਰਾਂ ਨੂੰ ਹੋਰ ਹਵਾ ਦੇ ਕੇ ਪਾਖੰਡੀ ਸਾਧ ਆਪਣਾ ਵਧੀਆ ਤੋਰੀ-ਫੁਲਕਾ ਚਲਾ ਰਹੇ ਹਨ।

ਉਸ ਵੇਲੇ ਦੁੱਖ ਹੋਰ ਵੀ ਵਧੇਰੇ ਹੁੰਦਾ ਹੈ ਜਦੋਂ ਸਮਾਜ ਤੇ ਆਪਣਾ ਪ੍ਰਭਾਵ ਛੱਡਣ ਵਾਲੇ ਰਾਜਨੀਤਕ ਆਗੂ, ਬੁੱਧੀਜੀਵੀ, ਵੱਡੇ ਅਫਸਰ, ਸਾਇੰਸ ਗਰੈਜੂਏਟ, ਇੰਨ੍ਹਾਂ ਅਖੌਤੀ ਧਾਰਮਕ ਗੁਰੂਆਂ ਦੇ ਚੱਕਰਾਂ ਵਿਚ ਫਸੇ ਦਿਖਾਈ ਦਿੰਦੇ ਹਨ। ਮੱਧ-ਪ੍ਰਦੇਸ਼ ਦੀ ਸਰਕਾਰ ਨੇ 1996 ਵਿਚ ਭੁਪਾਲ ਵਿਖੇ ਅਸੰਬਲੀ ਹਾਲ ਦੀ ਨਵੀਂ ਬਿਲਡਿੰਗ ਬਣਾਈ। ਇਤਫ਼ਾਕ ਨਾਲ ਕੁਝ ਅਰਸੇ ਵਿਚ 12 ਵਿਧਾਇਕਾਂ ਦੀ ਮੌਤ ਹੋ ਗਈ। ਬਿਲਡਿੰਗ ਨੂੰ ਕੁਲਹਿਣਾ ਮੰਨਿਆ ਗਿਆ ਅਤੇ ਇਸ ਵਿਚ ਹਵਨ ਤੇ ਯੱਗ ਕੀਤਾ ਗਿਆ ਜਿਸਦੀ ਅਗਵਾਈ ਉਥੋਂ ਦੇ ਸਪੀਕਰ ਸ੍ਰੀ ਨਿਵਾਸ ਤਿਵਾੜੀ ਨੇ ਕੀਤੀ। ਬੀਤੇ ਦਿਨਾਂ ਵਿਚ ਭਨਿਆਰੇ ਵਾਲੇ ਬਾਬੇ ਦਾ ਹੀਜ-ਪਿਆਜ ਸਾਰੇ ਲੋਕਾਂ ਸਾਹਮਣੇ ਨੰਗਾ ਹੋਇਆ ਹੀ ਹੈ। ਪੱਛਮੀ ਬੰਗਾਲ ਦੇ ਇਕ ਬੰਦੇ ਸਬਲ ਕਰਮਾਕਰ ਨੇ ਤਾਂਤਰਿਕਾਂ ਦੇ ਕਹੇ ਅਨੁਸਾਰ ਆਪਣੀ ਚਾਰ ਸਾਲਾ ਲੜਕੀ ਅੰਜੂ ਦਾ ਵਿਆਹ ਬੁਲੈਟ ਨਾਮ ਦੇ ਕੁੱਤੇ ਨਾਲ ਕੀਤਾ ਤਾਂ ਜੋ ਉਸਦੇ ਆਪਣੇ ਦੁੱਖਾਂ ਦੇ ਗ੍ਰਹਿ ਕਟ ਸਕਣ। ਇਹ ਕੰਮ ਬੰਗਾਲ ਵਿਚ ਹੋਇਆ ਜੋ ਟੈਗੋਰ ਦੀ ਧਰਤੀ ਹੈ, ਜਿੱਥੇ ਅਜ਼ਾਦੀ ਦਾ ਅੰਦੋਲਨ ਭਖਿਆ ਸੀ ਅਤੇ ਜਿਥੇ ਕਈ ਦਹਾਕਿਆਂ ਤੋਂ ਮਾਰਕਸਵਾਦੀ ਸਰਕਾਰ ਹੈ। ਸਮਾਜ ਵਿਚ ਲੋਕਾਂ ਵਿਚ ਪੁੰਗਰ ਰਹੀ ਤਰਕਸ਼ੀਲ ਚੇਤਨਾ ਨੂੰ ਮੁੱਢ ਵਿਚ ਹੀ ਦੱਬਣ ਲਈ ਅਜਿਹਾ ਕੁਝ ਸਿਆਸੀ ਪ੍ਰਭੂਆਂ, ਧਾਰਮਕ ਪੋਪਾਂ ਅਤੇ ਸਮਾਜ ਵਿਰੋਧੀ ਤੱਤਾਂ ਵੱਲੋਂ ਯੋਜਨਾਬੱਧ ਢੰਗ ਨਾਲ ਕੀਤਾ ਜਾ ਰਿਹਾ ਹੈ। ਲੋਕਾਂ ਦੇ ਮਨਾਂ ਤੋਂ ਅੰਧਵਿਸ਼ਵਾਸ਼ਾਂ, ਕੌਤਕਾਂ ਦਾ ਜਾਲਾ ਉਤਾਰਨ ਲਈ ਵਿਗਿਆਨਕ ਦ੍ਰਿਸ਼ਟੀਕੋਣ ਦਾ ਪ੍ਰਚਾਰ ਅਤਿ ਜਰੂਰੀ ਹੈ।

ਅੱਜ ਜਦੋਂ ਸਟੇਟ ਤੇ ਰਾਜ ਕਰਦੀਆਂ ਤਾਕਤਾਂ ਵੱਲੋਂ ਆਪਣੇ ਸਵਾਰਥਾਂ ਦੀ ਪੂਰਤੀ ਲਈ ਟੀ.ਵੀ. ਅਤੇ ਹੋਰ ਪਰਸਾਰਨ ਸਾਧਨਾਂ ਰਾਹੀਂ ਧੜਾਧੜ ਵਹਿਮਾਂ ਦਾ ਪ੍ਰਚਾਰ ਕੀਤਾ ਜਾ ਰਿਹਾ, ਅਗਾਂਹਵਧੂ ਜਥੇਬੰਦੀਆਂ ਵੱਲੋਂ ਲੋਕਾਂ ਵਿਚ ਵਿਗਿਆਨਕ ਵਿਚਾਰਧਾਰਾ ਲੈ ਕੇ ਜਾਣੀ ਹੋਰ ਵੀ ਜਰੂਰੀ ਹੋ ਜਾਂਦੀ ਹੈ। ਅਜੋਕੀ ਸਿਆਸਤ ਕਿਸੇ ਹਾਲਤ ਵਿਚ ਵੀ ਲੋਕ ਪੱਖੀ ਨਹੀਂ ਹੈ। ਇਸਦਾ ਇਕੋ ਇਕ ਮਕਸਦ ਲੋਕਾਂ ਦੀ ਅਗਿਆਨਤਾ ਦਾ ਲਾਹਾ ਲੈ ਕੇ ਆਪਣੇ ਰਾਜ ਭਾਗ ਦੀ ਉਮਰ ਲੰਬੀ ਕਰਨਾ ਹੈ। ਡੇਰਿਆਂ ਵਿਚ ਬੈਠਕੇ ਆਪੋ ਆਪਣੇ ਧਰਮਾਂ ਨੂੰ ਚਲਾਉਣ ਵਾਲੇ ਸਾਧ ਵਿਚਾਰਧਾਰਕ ਗੰਧਲੇਪਣ ਨੂੰ ਹੋਰ ਗਾੜ੍ਹਾ ਕਰ ਰਹੇ ਹਨ। ਪਿਛਲੇ ਅਰਸੇ ਵਿਚ ਜ਼ਿਲਾ

ਬਾਕੀ ਸਫ਼ਾ 24 ਤੇ



ਕਹਾਣੀ

# ਨਿਰਭਉ

ਗੁਰਦੇਵ ਸਿੰਘ ਰੁਪਾਣਾ

ਛੋਟੇ ਦੀ ਜਦੋਂ ਮਾਂ ਮਰੀ ਸੀ, ਉਹ ਮਸਾਂ ਤਿੰਨ ਕੁ ਸਾਲ ਦਾ ਸੀ। ਸਾਰੇ ਕਹਿੰਦੇ ਸਨ, ਮਾਂ ਤਾਂ ਛੋਟੇ ਦੀ ਹੀ ਮਰੀ ਹੈ, ਵੱਡੇ ਤਾਂ ਆਪਣਾ ਆਪ ਸੰਭਾਲਣ ਜੋਗੇ ਹੋ ਗਏ ਹਨ। ਪਰ ਛੇਤੀ ਹੀ ਉਹ ਮਾਂ ਨੂੰ ਭੁੱਲ ਗਿਆ। ਵੱਡੀ ਭੈਣ ਨੇ ਮਾਵਾਂ ਵਰਗਾ ਪਿਆਰ ਉਹਨੂੰ ਦੇਣਾ ਸ਼ੁਰੂ ਕਰ ਦਿੱਤਾ। ਸਾਰਿਆਂ ਤੋਂ ਚੋਰੀ ਉਹਨੂੰ ਮੱਖਣ ਵਿਚ ਬਦਾਮਾਂ ਦੀਆਂ ਗਿਰੀਆਂ ਮਿਲਾ ਕੇ ਖੁਆਂਦੀ। ਆਪਣੇ ਹੱਥਾਂ ਨਾਲ ਉਹਦੇ ਲਈ ਖਿੱਦੋ ਖੂੰਡੀ ਬਣਾ ਕੇ ਦਿੰਦੀ। ਸ਼ਾਮ ਨੂੰ ਗਰਮ ਪਾਣੀ ਨਾਲ ਉਹਦੇ ਹੱਥ ਪੈਰ ਧੋ ਕੇ ਕਾਹੜਨੀ ਦੀ ਖੁਰਚਣ ਨਾਲ ਚੋਪੜਦੀ। ਛੋਟੇ ਵੱਲ ਕੋਈ ਉਂਗਲ ਕਰਦਾ ਤਾਂ ਮਰਨ-ਮਾਰਨ ਲਈ ਤਿਆਰ ਹੋ ਜਾਂਦੀ। ਉਹ ਸਕੂਲ ਜਾਣ ਲੱਗ ਪਿਆ।

ਇਹ ਪੈਨ ਕਿੱਥੋਂ ਲਿਐ ? ਇਕ ਦਿਨ ਵੱਡੇ ਭਰਾ ਨੇ ਛੋਟੇ ਦੇ ਬੋਝੇ ਨਾਲ ਚਮਕਦਾ ਹੋਇਆ ਪੈਨ ਵੇਖ ਕੇ ਕਿਹਾ।

"ਬੀਬਾ ਭੈਣ ਨੇ ਮੰਗਵਾ ਕੇ ਦਿਤੈ।" ਛੋਟੇ ਨੂੰ ਪੈਨ ਖੁਸ ਜਾਣ ਦਾ ਭੈ ਹੋਇਆ।

ਛੋਟੇ ਨੂੰ ਹਾਲ ਲਿਖਣਾ ਨਹੀਂ ਸੀ ਆਉਂਦਾ। ਪਰ ਵੱਡੇ ਭਰਾ ਕੋਲ ਪੈਨ ਵੇਖ ਕੇ ਉਹ ਕਿੰਨੇ ਚਿਰ ਤੋਂ ਪੈਨ ਲੈਣ ਵਾਸਤੇ ਜ਼ਿਦ ਕਰ ਰਿਹਾ ਸੀ। ਬੀਬਾ ਨੇ ਮੰਗਵਾ ਦਿੱਤਾ।

"ਤੂੰ ਕੀ ਕਰੇਂਗਾ" ਵੱਡੇ ਭਰਾ ਨੇ ਉਹਦੇ ਬੋਝੇ ਨਾਲੋਂ ਪੈਨ ਲਾਹ ਕੇ ਆਪਣੇ ਨਾਲ ਲਾ ਲਿਆ।

ਵੱਡਾ ਭਰਾ ਏਨਾ ਵੱਡਾ ਸੀ ਕਿ ਛੋਟਾ ਉਹਦਾ ਕੁਝ ਨਹੀਂ ਸੀ ਕਰ ਸਕਦਾ। ਬਾਪੂ ਗਰਾਂ ਗਿਆ ਹੋਇਆ ਸੀ। ਜੇ ਉਹ ਘਰ ਹੁੰਦਾ ਕਹਿਣਾ ਉਹਨੇ ਵੀ ਵੱਡੇ ਭਰਾ ਨੂੰ ਕੁਝ ਨਹੀਂ ਸੀ। ਵੱਡਾ ਭਰਾ ਨਰਕਾਂ ਸੁਰਗਾਂ ਦੀਆਂ ਗੱਲਾਂ ਇਸ ਤਰ੍ਹਾਂ ਸੁਣਾਇਆ ਕਰਦਾ ਸੀ, ਜਿਵੇਂ ਉਹ ਉਹਨਾਂ ਦੀ ਗਲੀ-ਗਲੀ ਵਿਚ ਘੁੰਮ ਕੇ ਆਇਆ ਹੋਵੇ। ਦੇਵੀ-ਦੇਵਤਿਆਂ ਦੀ ਉਸਤਤ ਕਰਨ ਪਿੱਛੋਂ ਦੱਸਦਾ ਕਿ ਧਰਮਰਾਜ ਨੇ ਕਿਹੜਾ ਕੰਮ ਕਿਸ ਦੇ ਜ਼ਿੰਮੇ ਲਾਇਆ ਹੋਇਆ ਹੈ। ਜੀਵ ਦੁਨੀਆਂ ਉਤੇ ਕਿਸ ਵਾਸਤੇ ਆਉਂਦਾ ਹੈ। ਮੌਤ ਕੀ ਹੈ। ਰੱਬ ਕਿੱਥੇ ਰਹਿੰਦਾ। ਕਦੋਂ ਦਿਆਲ ਹੁੰਦਾ ਹੈ। ਕਦੋਂ ਕਰੋਪ ਹੁੰਦਾ ਹੈ ਅਤੇ ਇਸ ਪ੍ਰਿਥਵੀ ਉਤੇ ਆਪਣਾ ਅਵਤਾਰ ਕਦੋਂ ਭੇਜਦਾ ਹੈ। ਇਹ ਸਭ ਗੱਲਾਂ ਉਹ ਦੱਸਦਾ। ਉਹਦੇ ਮੂੰਹੋਂ ਇਹ ਗੱਲਾਂ ਸੁਣਨ ਵਾਲੇ ਆਖਦੇ, ਉਹਨੂੰ ਗਿਆਨ ਹੋ ਗਿਆ ਹੈ। ਉਹਨੂੰ ਪਹੁੰਚਿਆ ਹੋਇਆ ਤੇ ਕਰਨੀ ਵਾਲਾ ਬੰਦਾ ਦੱਸਦੇ। ਇਸ ਵਾਸਤੇ ਬਾਪੂ ਏਸੇ ਗੁਣੀ ਗਿਆਨੀ ਬੰਦੇ ਨੂੰ ਵਾਹੀ ਵਰਗਾ ਮੈਲਾ ਕੰਮ ਨਾ ਆਖਦਾ। ਵੱਡਾ ਭਰਾ ਨਹਾ ਧੋ ਕੇ ਤੇ ਚਿੱਟੇ 'ਵਸਤਰ' ਪਾ ਕੇ ਸਾਰਾ ਦਿਨ ਅਗਿਆਨੀ ਜੀਵਾਂ ਨੂੰ ਤਾਰਦਾ ਰਹਿੰਦਾ। ਯਾਨੀ ਪੰਜ ਸੱਤ ਬੰਦਿਆਂ ਵਿਚ ਬੈਠ ਕੇ ਗੱਲਾਂ ਕਰਦਾ ਰਹਿੰਦਾ। ਉਹ ਕੋਈ ਵੀ ਕੰਮ ਨਹੀਂ ਸੀ ਕਰਦਾ। ਫੇਰ ਵੀ ਕਿਹਾ ਜਾਂਦਾ ਸੀ ਕਿ ਸਭ ਉਸਦਾ ਹੀ ਪ੍ਰਤਾਪ ਹੈ। ਘਰ ਵਿਚ ਉਹਦੀ ਹਰ ਗੱਲ ਬਿਨਾਂ ਉਜ਼ਰ ਤੋਂ ਮੰਨੀ ਜਾਂਦੀ।

ਛੋਟਾ ਚੀਕਾਂ ਮਾਰਨ ਲੱਗ ਪਿਆ। ਬੀਬਾ ਭੱਜੀ-ਭੱਜੀ ਆਈ।

"ਵੀਰ ਛੋਟੇ ਦਾ ਪੈਨ ਮੋੜ ਦੇ। ਇਹ ਮੈਂ ਮੰਗਵਾ ਕੇ ਦਿਤੈ।" ਉਹ ਗੁੱਸਾ ਦਬਾ ਕੇ ਬੋਲੀ।

"ਇਹਨੇ ਕੀ ਕਰਨੈ। ਨਾ ਇਹਨੂੰ ਲਿਖਣਾ ਆਵੇ ਨਾ ਵਾਂਸਤਾ। ਬਾਂਦਰਾਂ ਨੂੰ ਬਨਾਰਸ ਦੀਆਂ ਟੋਪੀਆਂ। ਦੋ ਮਿੰਟਾਂ ਵਿਚ ਤੋੜ ਦੇਣੈ ਇਹਨੇ।" ਅਤੇ ਪੈਨ ਵੱਡੇ ਭਰਾ ਨੇ ਬੋਝੇ ਨਾਲੋਂ ਲਾਹਕੇ ਆਪਣੀ ਪਵਿੱਤਰ 'ਸੰਦੂਕੜੀ' ਵਿਚ ਰੱਖ ਦਿੱਤਾ।

ਵੱਡੇ ਭਰਾ ਦੀ ਇਹ ਪਵਿੱਤਰ ਸੰਦੂਕੜੀ ਇਕ ਉਚੀ ਟਾਂਡ ਉਤੇ ਪਈ ਰਹਿੰਦੀ ਸੀ। ਇਹਦੇ ਵਿਚ ਧਾਰਮਕ ਪੁਸਤਕਾਂ, ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਤੇ ਹੋਰ ਪਵਿੱਤਰ ਸਮੱਗਰੀ ਧੂਪ, ਚੰਦਨ ਦੀ ਲੱਕੜੀ ਤੇ ਸਿਮਰਨੇ ਰੱਖੇ ਹੁੰਦੇ। ਇਸ ਪਵਿੱਤਰ ਸੰਦੂਕੜੀ ਨੂੰ ਵੱਡੇ ਭਰਾ ਤੋਂ ਬਿਨਾਂ ਹੋਰ ਕੋਈ ਹੱਥ ਨਹੀਂ ਸੀ ਲਾ ਸਕਦਾ। ਉਹਦੇ ਵੱਲ ਪਿੱਠ ਕਰਕੇ ਜਾਂ ਪੈਰ ਪਸਾਰ ਕੇ ਕੋਈ ਬੈਠ ਨਹੀਂ ਸੀ ਸਕਦਾ। ਨੰਗੇ ਸਿਰ ਤੇ ਪੈਰਾਂ ਵਿਚ ਜੁੱਤੀ ਪਾ ਕੇ ਉਸ ਕਮਰੇ ਵਿਚੋਂ ਕੋਈ ਲੰਘ ਵੀ ਨਹੀਂ ਸੀ ਸਕਦਾ। ਵੱਡਾ ਭਰਾ ਕਿਹਾ ਕਰਦਾ ਸੀ ਇਸ ਤਰ੍ਹਾਂ ਕਰਨ ਨਾਲ ਪਵਿੱਤਰ ਪੁਸਤਕਾਂ ਤੇ ਮੂਰਤੀਆਂ ਦਾ ਨਿਰਾਦਰ ਹੁੰਦਾ ਹੈ। ਜਿਸ ਕਰਕੇ ਘਰ ਉਤੇ ਕਰੋਪੀ ਆ ਸਕਦੀ ਹੈ। ਸਾਰਿਆਂ ਨੂੰ ਉਸ ਸੰਦੂਕੜੀ ਤੋਂ ਭੈ ਆਉਂਦਾ। ਕੋਈ ਉਹਦੇ ਸਾਹਮਣੇ ਝੂਠ ਨਾ ਬੋਲ ਸਕਦਾ। ਉਹਦੇ ਅੱਗੋਂ ਲੰਘਦਿਆਂ ਸਭ ਦਾ ਸਿਰ ਆਪਣੇ ਆਪ ਝੁਕ ਜਾਂਦਾ। ਬੱਚੇ ਉਸ ਕਮਰੇ ਵਿਚ ਜਾਂਦਿਆਂ ਹੀ ਸ਼ਰਾਰਤਾਂ ਭੁੱਲ ਕੇ ਸਹਿਮ ਜਾਂਦੇ। ਜਦੋਂ ਕੋਈ ਵੀ ਘਰ ਵਿਚ ਨਾ ਹੁੰਦਾ ਤਾਂ ਵੀ ਲੱਗਦਾ ਜਿਵੇਂ ਘਰ ਵਿਚ ਕੋਈ ਹੈ, ਜਿਹੜਾ ਸਭ ਕੁਝ ਵੇਖ ਰਿਹਾ ਹੈ। ਪਰੀ ਕਹਾਣੀਆਂ ਦੇ ਜਿੰਨ ਦੀ ਜਾਨ ਪਿੰਜਰੇ ਵਿਚਲੇ ਤੋਤੇ ਵਿਚ ਹੋਣ ਵਾਂਗ ਵੱਡੇ ਭਰਾ ਦੀ ਸਾਰੀ ਸ਼ਕਤੀ ਇਸ ਸੰਦੂਕੜੀ ਵਿੱਚ ਸੀ। ਜਿਸ ਦੇ ਹੁੰਦਿਆਂ ਉਹਨੂੰ ਕੋਈ ਕੰਮ ਕਰਨ ਦੀ ਲੋੜ ਨਹੀਂ ਸੀ। ਫੇਰ ਵੀ ਉਹਦਾ ਹੱਥ ਸਾਰਿਆਂ ਤੋਂ ਉਤੇ ਰਹਿੰਦਾ। ਛੋਟੇ ਤੋਂ ਪੈਨ ਖੋਹ ਕੇ ਉਸ ਨੇ ਇਸ ਪਵਿੱਤਰ ਸੰਦੂਕੜੀ ਵਿਚ ਰੱਖ ਦਿੱਤਾ ਤੇ ਆਪ ਘਰੋਂ ਬਾਹਰ ਨਿਕਲ ਗਿਆ ਤਾਂ ਜੋ ਉਸ ਨੂੰ ਬੀਬਾ ਨਾਲ ਹੋਰ ਸਵਾਲ ਜਵਾਬ ਨਾ ਕਰਨੇ ਪੈਣ। ਉਹ ਜਾਣਦਾ ਸੀ ਇੱਥੇ ਪੈਨ ਨੂੰ ਕੋਈ ਹੱਥ ਨਹੀਂ ਲਾਵੇਗਾ।

ਬੀਬਾ ਸੋਚੀਂ ਪੈ ਗਈ।

ਛੋਟੇ ਨੂੰ ਕੋਈ ਛੇੜਿਆ ਕਰਦਾ ਸੀ ਤਾਂ ਉਹ ਬੀਬਾ ਭੈਣ ਦਾ ਡਰਾਵਾ ਦਿੰਦਾ ਹੁੰਦਾ ਸੀ। ਉਸ ਨੂੰ ਸਾਰਿਆਂ ਨਾਲੋਂ ਜ਼ੋਰਾਵਰ ਸਮਝਦਾ ਸੀ। ਛੋਟੇ ਨੂੰ ਲੱਗਿਆ ਬੀਬਾ ਵੀ

ਸੰਦੂਕੜੀ ਤੋਂ ਡਰ ਗਈ ਹੈ । ਹੁਣ ਪੈਨ ਉਹਨੂੰ ਨਹੀਂ ਮਿਲ ਸਕੇਗਾ । ਉਸ ਦੇ ਬੁੱਲ ਉਦਰੇਵੇਂ ਨਾਲ ਫਰਕਣ ਲੱਗੇ । ਬੀਬਾ ਨੇ ਉਸ ਨੂੰ ਕਲਾਵੇ ਵਿਚ ਲੈ ਲਿਆ - "ਛੋਟੇ ਵੀਰ ਤੂੰ ਥੋੜਾ ਸਬਰ ਕਰ ਪੈਨ ਤੈਨੂੰ ਜ਼ਰੂਰ ਲੈ ਕੇ ਦਿਆਂਗੀ।"

ਛੋਟੇ ਨੂੰ ਸਬਰ ਕਿੱਥੇ । ਉਹ ਉਚੀ-ਉਚੀ ਰੋਣ ਲੱਗ ਪਿਆ - "ਹਾਏ ਮਾਂ ਨੀ...ਹਾਏ...।"

"ਵੀਰ ਮਰੀ ਹੋਈ ਮਾਂ ਨੂੰ ਦੁਖੀ ਨਾ ਕਰ।" ਬੀਬਾ ਦਾ ਖਿਆਲ ਸੀ ਕਿ ਛੋਟੇ ਦੇ ਰੋਣ ਨਾਲ ਮਾਂ ਸੁਰਗਾਂ ਵਿਚ ਬੈਠੀ ਵੀ ਦੁਖੀ ਹੁੰਦੀ ਹੋਵੇਗੀ । ਇਹ ਖਿਆਲ ਆਉਂਦਿਆਂ ਹੀ ਉਸ ਦਾ ਆਪਣਾ ਵੀ ਰੋਣ ਨਿਕਲ ਗਿਆ -"ਮਾਂ ਜੇ ਤੂੰ ਹੁੰਦੀ ਆਪਣੇ ਲਾਲ ਨੂੰ ਤਾਂ ਸੰਭਾਲਦੀ । ਮਰ ਕੇ ਤੂੰ ਮੈਨੂੰ ਬੁੱਢੀ ਬਣਾ ਗਈ ਐਂ...।"

ਬੀਬਾ ਜਿੰਨੀ ਉਮਰ ਦੀਆਂ ਕੁੜੀਆਂ ਜੋ ਸੁਪਨੇ ਵੇਖਦੀਆਂ ਹਨ, ਬੀਬਾ ਨੇ ਕਦੀ ਵੀ ਨਹੀਂ ਸਨ ਵੇਖੇ । ਆਪਣਾ ਦਾਜ ਤਿਆਰ ਕਰਦਿਆਂ (ਜਿਹੜਾ ਮਾਂ ਨੇ ਕਰਨਾ ਸੀ) ਵੀ ਉਸ ਨੂੰ ਕਿਸੇ ਅਣਵੇਖੇ, ਅਣਜਾਣੇ ਗੱਭਰੂ ਦਾ ਉਡਦਾ-ਉਡਦਾ ਖਿਆਲ ਵੀ ਨਹੀਂ ਆਇਆ ਸੀ । ਉਸ ਨੂੰ ਹਮੇਸ਼ਾ ਛੋਟੇ ਦਾ ਹੀ ਧਿਆਨ ਰਹਿੰਦਾ । ਉਹ ਘਰ ਹੁੰਦਾ ਤਾਂ ਉਸ ਨੂੰ ਨੁਹਾਣ-ਧੁਆਣ ਤੇ ਖੁਆਣ-ਪਿਆਣ ਵਿਚ ਲੱਗੀ ਰਹਿੰਦੀ ਜਾਂ ਉਹਨੂੰ ਸਕੂਲ ਦਾ ਕੰਮ ਕਰਵਾਉਂਦੀ ਰਹਿੰਦੀ । ਸਕੂਲ ਗਿਆ ਹੁੰਦਾ ਤਾਂ ਸਾਰਾ ਵਕਤ ਛੋਟੇ ਦੀ ਹੀ ਚਿੰਤਾ ਰਹਿੰਦੀ । ਕਿਧਰੇ ਉਹ ਤਿਹਾਇਆ ਹੀ ਨਾ ਬੈਠਾ ਰਹੇ । ਅੱਧੀ ਛੁੱਟੀ ਵੇਲੇ ਕਿਧਰੇ ਚੂਰੀ ਖਾਣੀ ਹੀ ਨਾ ਭੁੱਲ ਜਾਵੇ । ਬਸਤੇ ਵਿਚੋਂ ਕੋਈ ਉਸ ਦੀਆਂ ਚੀਜ਼ਾਂ ਨਾ ਚੁਰਾ ਲਵੇ । ਜਦ ਤਕ ਉਹ ਘਰ ਨਾ ਆ ਜਾਂਦਾ,ਉਹਨੂੰ ਚਿੰਤਾ ਲੱਗੀ ਰਹਿੰਦੀ । ਅੱਜ ਉਹਨੂੰ ਖਿਆਲ ਆਇਆ ਸੀ, ਮਾਂ ਮਰ ਕੇ ਉਸ ਨੂੰ ਵੱਡੀ ਉਮਰ ਦੀ ਕਰ ਗਈ ਹੈ - ਆਪਣੇ ਜਿੱਡੀ ਬਣਾ ਗਈ ਹੈ । ਆਪਣੀ ਥਾਂ ਸੰਭਾਲ ਗਈ ਹੈ ।

ਰੋਣਾ ਰੁਕਿਆ ਤਾਂ ਦੋਵਾਂ ਨੇ ਇਕੱਠਿਆਂ ਹੀ ਸੰਦੂਕੜੀ ਵੱਲ ਵੇਖਿਆ । ਸੰਦੂਕੜੀ ਨੂੰ ਕੋਈ ਜੰਦਰਾ ਨਹੀਂ ਸੀ ਵੱਜਿਆ ਹੋਇਆ । ਫੇਰ ਵੀ ਛੋਟਾ ਤਾੜ ਗਿਆ, ਉਸ ਵਿਚ ਪੈਨ ਕੱਢਣਾ ਬੀਬਾ ਦੇ ਵੱਸੋਂ ਬਾਹਰੀ ਗੱਲ ਹੈ । ਬੀਬਾ ਨੇ ਵੀ ਉਹਦੇ ਚਿਹਰੇ ਤੋਂ ਬੇਵਸੀ ਭਾਂਪ ਲਈ ।

"ਬੀਬਾ ਜਦੋਂ ਉਹਨੇ ਜੇਬ ਨਾਲ ਲਾਇਆ ਹੋਇਆ ਮੈਂ ਝਪਟ ਮਾਰ ਕੇ ਲਾ ਲਾਂਗਾ ਤੇ ਖੂਹੀ 'ਚ ਸਿਟ ਦਿਆਂਗਾ।" ਛੋਟੇ ਨੇ ਮੁੱਦਾ ਹੀ ਖਤਮ ਕਰਨ ਦੀ ਜੁਗਤ ਦੱਸੀ । ਫੇਰ ਉਹਨੂੰ ਲੱਗਿਆ ਇਹ ਕੋਈ ਜੁਗਤ ਨਹੀਂ ।

"ਬਾਪੂ ਵੀ ਵੀਰ ਨੂੰ ਕੁਸ਼ ਨਹੀਂ ਆਂਹਦਾ...ਅਸੀਂ ਭਾਵੇਂ ਰੋਈਏ ਤਾਂ ਵੀ ਸਾਡਾ ਯਕੀਨ ਨਹੀਂ ਕਰਦਾ...।" ਛੋਟੇ ਦਾ ਫੇਰ ਰੋਣ ਨਿਕਲ ਗਿਆ ।

ਬੀਬਾ ਚੁੱਪਚਾਪ ਸੰਦੂਕੜੀ ਵੱਲ ਵੇਖਦੀ ਰਹੀ ।

"ਸੰਦੂਕੜੀ ਨੂੰ ਹੱਥ ਲਾਉਣਾ ਪਾਪ ਐ ਬੀਬਾ ?" ਛੋਟੇ ਨੇ ਪੁੱਛਿਆ । ਉਹ ਚੁੱਪ ਰਹੀ ।

"ਬੀਬਾ ਕੋਈ ਚੀਜ਼ ਖੋਹ ਲੈਣੀ ਪਾਪ ਨਹੀਂ ?" ਛੋਟੇ ਨੂੰ ਅਜੀਬ ਅਜੀਬ ਗੱਲਾਂ ਸੁੱਝ ਰਹੀਆਂ ਸਨ ।

"ਹਾਂ ਪਾਪ ਐ।" ਬੀਬਾ ਦੀ ਆਵਾਜ਼ ਕਿਸੇ ਹੋਰ ਥਾਂ ਤੋਂ ਆਉਂਦੀ ਲੱਗਦੀ ਸੀ । "ਉਸ ਪਾਪ ਨੂੰ ਉਸ ਸੰਦੂਕੜੀ ਵਿਚ ਰਖ ਗਿਐ, ਜੀਹਦੇ ਵਿਚ ਸੁਰਗਾਂ ਨਰਕਾਂ ਨੂੰ ਘੱਲਣ ਵਾਲੀਆਂ ਪੋਥੀਆਂ ਪਈਆਂ ਹਨ ।"

ਛੋਟੇ ਦੀਆਂ ਸਿਸਕੀਆਂ ਬੰਦ ਹੋ ਗਈਆਂ ਸਨ, ਪਰ ਹੰਝੂ ਹਾਲੇ ਵੀ ਗੱਲ੍ਹਾਂ ਉੱਤੋਂ ਵਗ ਰਹੇ ਸਨ । ਬੀਬਾ ਤੋਂ ਉਹਦੇ ਵੱਲ ਵੇਖਿਆ ਨਹੀਂ ਸੀ ਜਾ ਰਿਹਾ ।

"ਛੋਟੇ, ਵੀਰ ਖੜਾ ਹੋ।"

ਛੋਟਾ ਖੜਾ ਹੋ ਗਿਆ । ਉਹ ਦੋਵੇਂ ਬਾਹਰ ਗਏ ਤੇ ਇਕ ਮੰਜੀ ਚੁੱਕ ਲਿਆਏ । ਮੰਜੀ ਟਾਂਡ ਦੇ ਹੇਠਾਂ ਡਾਹ ਦਿੱਤੀ । ਬੀਬਾ ਸੰਦੂਕੜੀ ਲਾਹੁਣ ਲਈ ਮੰਜੀ ਉਤੇ ਖੜੀ ਹੋ ਗਈ ।

"ਜੇ ਕਿਧਰੇ ਬਾਹਰ ਰੱਖ ਜਾਂਦਾ ਤਾਂ ਚੁੱਕ ਕੇ ਫੜਾ ਦਿੰਦੀ, ਮਗਰੋਂ ਜੋ ਹੁੰਦਾ ਵੇਖੀ ਜਾਂਦੀ, ਪਰ...।" ਬੀਬਾ ਮੰਜੀ ਉਤੇ ਬੈਠ ਗਈ । ਉਹਦੀਆਂ ਨਜ਼ਰਾਂ ਅੱਗੋਂ ਵੱਡੇ ਭਰਾ ਦੇ ਦੱਸੇ ਨਰਕਾਂ ਦੇ ਦ੍ਰਿਸ਼ ਲੰਘਣ ਲੱਗੇ - ਭੀੜੀਆਂ ਗਲੀਆਂ, ਸੱਪ, ਠੂੰਹੇ, ਤਪਦੇ ਕੜਾਹੇ ਤੇ ਲਹੂ ਦੀਆਂ ਨਦੀਆਂ ।

ਬੀਬਾ ਨੇ ਵੇਖਿਆ ਤਾਂ ਛੋਟਾ ਗਾਇਬ ਸੀ । ਉਹ ਛੋਟੇ ਨੂੰ ਵੇਖਣ ਲਈ ਬਾਹਰ ਚਲੀ ਗਈ । ਛੋਟਾ ਰਸੋਈ ਵਿਚ ਸੀ । ਜਿਥੇ ਬੈਠ ਕੇ ਮਾਂ ਰੋਟੀਆਂ ਪਕਾਇਆ ਕਰਦੀ ਸੀ, ਉਥੇ ਬੈਠਾ ਡੁਸਕ ਰਿਹਾ ਸੀ । ਛੋਟੇ ਨੂੰ ਮਾਂ ਦਾ ਚਿਹਰਾ ਭੁੱਲ ਗਿਆ ਸੀ । ਆਵਾਜ਼ ਦਾ ਵੀ ਚੇਤਾ ਨਹੀਂ ਸੀ । ਸਿਰਫ ਦੋ ਗੱਲਾਂ ਯਾਦ ਸਨ : ਇਕ ਜਦੋਂ ਮਾਂ ਉਹਨੂੰ ਨਹਾ ਕੇ ਤੇ ਸੁਰਮਾ ਪਾ ਕੇ ਚੁੰਮਦੀ ਸੀ ਤੇ ਦੂਜੀ ਜਦੋਂ ਉਹ ਸ਼ਾਮ ਨੂੰ ਰੋਟੀਆਂ ਪਕਾਇਆ ਕਰਦੀ ਸੀ, ਛੋਟਾ ਉਹਦੀ ਝੋਲੀ ਵਿਚ ਹੀ ਆਟੇ ਦੀਆਂ ਚਿੜੀਆਂ ਬਣਾਉਂਦਾ-ਬਣਾਉਂਦਾ ਸੌਂ ਜਾਇਆ ਕਰਦਾ ਸੀ । ਹੁਣ ਉਹ ਉਸ ਥਾਂ ਤੇ ਬੈਠਾ ਡੁਸਕ ਰਿਹਾ ਸੀ ।

ਇਸ ਤਰ੍ਹਾਂ ਡੁਸਕਦੇ ਨੂੰ ਵੇਖ ਕੇ ਬੀਬਾ ਦੇ ਦਿਲ ਵਿਚ ਰੁੱਗ ਭਰਿਆ ਗਿਆ ਤੇ ਉਹ ਉਹਦੇ ਵਾਸਤੇ ਕੁਝ ਵੀ ਕਰਨ ਲਈ ਤਿਆਰ ਹੋ ਗਈ ।

"ਛੋਟੇ ਮੈਂ ਤੈਨੂੰ ਕੁੱਟ ਬੈਠਾਂਗੀ, ਏਧਰੋਂ ਤੂੰ ਤਪਾਉਣ ਡਿਐਂ ਉਧਰੋਂ ਸੰਦੂਕੜੀ ਡੰਗੇ ਮਾਰਨ ਨੂੰ ਆਉਂਦੀ ਹੈ।" ਚੁੰਨੀ ਦੇ ਪੱਲੇ ਨਾਲ ਉਹਦੀਆਂ ਅੱਖਾਂ ਪੂੰਝੀਆਂ । ਗਰਮ ਪਾਣੀ ਨਾਲ ਚੰਗੀ ਤਰ੍ਹਾਂ ਆਪਣੇ ਹੱਥ ਧੋਤੇ । ਚੁੰਨੀ ਨਾਲ ਚੰਗੀ ਤਰ੍ਹਾਂ ਸੁੱਕੇ ਕੀਤੇ ਤੇ ਫੇਰ ਛੋਟੇ ਨੂੰ ਲੈ ਕੇ ਸੰਦੂਕੜੀ ਵਾਲੇ ਕਮਰੇ ਵਿਚ ਆ ਗਈ । ਮੰਜੀ ਉਤੇ ਖੜੀ ਹੋ ਕੇ ਚੁੰਨੀ ਗਲ ਵਿਚ ਲਈ । ਹੱਥ ਜੋੜ ਕੇ ਬੋਲੀ..."ਹੇ ਪਰਮਾਤਮਾ ਅਸੀਂ ਆਪਣੀ ਚੀਜ਼ ਹੀ ਲੈਣ ਲੱਗੇ ਹਾਂ...ਹੱਥ ਸੁੱਚੇ ਕਰਕੇ।"

ਸਾਹ ਰੋਕ ਕੇ, ਕਸੀਸ ਵੱਟ ਕੇ ਜਿਵੇਂ ਬਹੁਤ ਭਾਰੀ

ਬਾਕੀ ਸਫਾ 36 ਤੇ





# ....ਤੇ ਮੋਨੀ ਬਾਬਾ ਕਰਾਮਾਤ ਨਾ ਵਿਖਾ ਸਕੀ

ਰਾਮ ਸਵਰਨ

ਤਰਕਸ਼ੀਲ ਲਹਿਰ ਲਈ ਕੰਮ ਕਰਦਿਆਂ ਪਿੰਡਾਂ-ਸ਼ਹਿਰਾਂ ਵਿੱਚ ਆਪਣੇ ਡੇਰੇ ਜਮਾਈ ਬੈਠੇ ਅਖੌਤੀ ਦੇਵ-ਪੁਰਸ਼ਾਂ ਨਾਲ ਅਕਸਰ ਹੀ ਵਾਹ ਪੈਂਦਾ ਹੈ ਜਿਹੜੇ ਆਪਣੇ ਕੋਲ ਗੈਬੀ ਸ਼ਕਤੀਆਂ ਹੋਣ ਦੇ ਦਾਅਵੇ ਕਰਦੇ ਹਨ । ਨਾਮੁਰਾਦ ਬਿਮਾਰੀਆਂ ਦੇ ਇਲਾਜ ਲਈ ਹੱਥ-ਹਥੌਲੇ ਤੇ ਧਾਗੇ-ਤਵੀਤਾਂ ਨਾਲ ਭਲਾ ਕਰਨ ਦਾ ਪਾਖੰਡ ਵੀ ਕਰਦੇ ਹਨ । ਮਾਲਵੇ ਦੇ ਪਿੰਡਾਂ 'ਚ ਇਹ ਵਰਤਾਰਾ ਆਮ ਹੈ ਜਿੱਥੇ ਲਗਭਗ ਹਰ ਪਿੰਡ ਦੇ ਬਾਹਰਵਾਰ ਡੇਰਾ ਹੈ ਜਿਸ ਵਿੱਚ ਬੈਠਾ ਅਖੌਤੀ ਬਾਬਾ ਆਪਣੀ ਸਾਧਗਿਰੀ ਨਾਲ ਲੋਕਾਂ ਦੀ ਅਗਿਆਨਤਾ ਦਾ ਲਾਹਾ ਲੈ ਕੇ ਆਪਣਾ ਤੋਰੀ ਫੁਲਕਾ ਚਲਾਉਂਦਾ ਹੈ । ਸਤੰਬਰ, 1999 ਵਿੱਚ ਤਰਕਸ਼ੀਲਾਂ ਦਾ ਵਾਹ ਮਾਨਸਾ ਜ਼ਿਲੇ ਦੇ ਪਿੰਡ ਧਿੰਗੜ ਵਿੱਚ ਬਾਬਾ ਬਣੀ 13 ਕੁ ਸਾਲ ਦੀ ਲੜਕੀ ਸਰਬਜੀਤ ਕੌਰ ਨਾਲ ਪਿਆ ਜਿਸਦਾ ਦਾਅਵਾ ਸੀ ਕਿ ਉਸ ਵਿੱਚ ਸਮਾਧ ਵਾਲੇ ਮੋਨੀ ਬਾਬਾ ਦੀ 'ਰੂਹ' ਪ੍ਰਵੇਸ਼ ਕਰ ਗਈ ਹੈ ਜਿਸ ਸਦਕਾ ਉਹ ਆਪਣੀ ਸ਼ਕਤੀ ਨਾਲ ਅਸੰਭਵ ਨੂੰ ਸੰਭਵ ਕਰਕੇ ਵਿਖਾ ਸਕਦੀ ਹੈ ।

ਜਦ ਉਸਦਾ ਇਹ ਪ੍ਰਚਾਰ ਆਸ-ਪਾਸ ਦੇ ਪਿੰਡਾਂ 'ਚ ਪਹੁੰਚਿਆ ਤਾਂ ਉਸ ਪਾਸ ਲੋਕਾਂ ਦਾ ਆਉਣ-ਜਾਣ ਸ਼ੁਰੂ ਹੋ ਗਿਆ । ਉਹ ਮੋਨੀ ਬਾਬਾ ਦੇ ਨਾਂ ਤੇ ਲੋਕਾਂ ਦੇ 'ਦੁੱਖ-ਦਰਦ' ਦੂਰ ਕਰਨ ਲੱਗੀ । ਉਸਦਾ ਪ੍ਰਭਾਵ ਵਧਣ ਲੱਗਾ ਤਾਂ ਉਥੇ ਪਿੰਡ ਦੇ ਵਾਸੀ ਤੇ ਤਰਕਸ਼ੀਲ ਲਹਿਰ ਦੇ ਵਰਕਰ ਮਹਿਮਾ ਸਿੰਘ ਤੱਕ ਇਹ ਗੱਲ ਜਾ ਪਹੁੰਚੀ । ਲੋਕ ਉਸਨੂੰ ਸੁਆਲ ਕਰਨ ਲੱਗੇ ।

"ਹੁਣ ਦੱਸ ਬਈ ਮਹਿਮਾ ਸਿਹਾਂ । ਤੁਸੀਂ ਤਾਂ ਕਹਿੰਦੇ ਓ 'ਸ਼ਕਤੀ' ਹੁੰਦੀ ਨੀਂ ਤੇ ਉਹ ਆਪਣੇ ਪਿੰਡ ਆਲੇ ਮੋਨੀ ਬਾਬਾ ਦੀ ਸਮਾਧ ਤੇ ਬੈਠੀ ਕੁੜੀ ਸ਼ਰੇਆਮ ਆਖ ਰਹੀ ਆ ਕਿ ਉਸ ਤੋਂ ਸ਼ਕਤੀ ਨਾਲ ਜੋ ਕੁਸ਼ ਮਰਜ਼ੀ ਕਰਵਾ ਲਓ । ਤੁਸੀਂ ਵੀ ਵਿਖਾਓ ਆਪਣਾ ਹੱਥ।"

ਮਹਿਮਾ ਸਿੰਘ ਨੇ ਇਸ ਚੁਣੌਤੀ ਨੂੰ ਸਵੀਕਾਰ ਕਰਦਿਆਂ ਬਠਿੰਡਾ ਜੋਨ ਦੇ ਤਰਕਸ਼ੀਲ ਆਗੂਆਂ ਨਾਲ ਸੰਪਰਕ ਕੀਤਾ । ਉਸਨੇ ਆਪਣੇ ਪਿੰਡ ਦੇ ਸਰਪੰਚ ਇੰਦਰ ਸਿੰਘ ਸ਼ਹਿਰੀ ਤੇ ਹੋਰ ਮੋਹਤਬਰ ਵਿਅਕਤੀਆਂ ਨਾਲ ਵੀ ਗੱਲਬਾਤ ਕੀਤੀ । ਪਿੰਡ ਦੀ ਪੰਚਾਇਤ ਨੇ ਵੀ ਇਹ ਮਹਿਸੂਸ ਕੀਤਾ ਕਿ ਮੋਨੀ ਬਾਬਾ ਦੇ ਨਾਂ ਤੇ ਲੋਕਾਂ ਨੂੰ ਗੁੰਮਰਾਹ ਕਰ ਰਹੀ ਕੁੜੀ ਦਾ ਕੰਮ ਠੀਕ ਨਹੀਂ ਹੈ । ਪੰਚਾਇਤ ਨੇ ਇੱਕ ਪੱਤਰ ਤਲਵੰਡੀ ਸਾਬੋ ਇਕਾਈ ਨੂੰ ਲਿਖ ਕੇ ਭੇਜਿਆ ਜਿਸ ਵਿੱਚ ਮੰਗ ਕੀਤੀ ਗਈ ਕਿ ਮੋਨੀ ਬਾਬਾ ਦੀ 'ਸ਼ਕਤੀ' ਦੀ ਪੜਤਾਲ ਕਰਕੇ ਲੋਕਾਂ ਨੂੰ ਸਹੀ ਰਾਹ ਪਾਇਆ ਜਾਵੇ । ਜਦ ਪੰਚਾਇਤ ਵੱਲੋਂ ਕੀਤੀ ਜਾ ਰਹੀ ਇਸ ਕਾਰਵਾਈ ਦੀ ਭਿਣਕ ਬਾਬਾ ਮੋਨੀ ਦੇ ਸ਼ਰਧਾਲੂਆਂ ਤੇ ਪਰਿਵਾਰ ਪਾਸ ਪਹੁੰਚੀ ਤਾਂ ਉਹਨਾਂ ਨੂੰ ਹੱਥਾਂ-ਪੈਰਾਂ ਦੀ ਪੈ ਗਈ । ਆਪਣੇ ਬਚਾਅ ਲਈ ਉਨ੍ਹਾਂ ਇਹ ਪ੍ਰਚਾਰ ਵਿੱਢ ਦਿੱਤਾ,

"ਘੋਰ ਕਲਯੁੱਗ ਆ ਗਿਐ ਹੁਣ ਤਾਂ...ਲੋਕੀਂ ਧਰਮ ਦੇ ਕੰਮ ਵਿੱਚ ਦਖਲ ਦਿੰਦੇ ਨੇ । ਭਲਾਂ ਜੇ ਪਿੰਡ ਦੀ ਧੀ-ਧਿਆਣੀ ਬਾਬਾ ਮੋਨੀ ਦੀ ਕ੍ਰਿਪਾ ਨਾਲ ਲੋਕਾਂ ਦਾ ਭਲਾ ਕਰਦੀ ਆ ਤਾਂ ਇਹਦੇ 'ਚ ਮਾੜੀ ਗੱਲ ਵੀ ਕੀ ਆ । ਪਰ ਅੱਜ-ਕੱਲ੍ਹ ਕੌਣ ਕਿਸੇ ਤੇ ਖੁਸ਼ ਆ।" ਇੱਕ ਜਣਾ ਆਖਦਾ ।

"ਕਹਿੰਦੇ ਆ ਪਈ, ਤਰਕਸ਼ੀਲ ਆਲੇ ਕੋਈ ਕਾਰਵਾਈ ਕਰਨ ਲੱਗੇ ਨੇ । ਉਨ੍ਹਾਂ ਦਾ ਕਹਿਣਾ ਹੈ ਕਿ ਜਾਂ ਤਾਂ ਮੋਨੀ ਬਾਬਾ ਦੀ 'ਰੂਹ' ਦੀ ਸ਼ਕਤੀ ਦਿਖਾਓ ਤੇ ਨਹੀਂ ਫਿਰ ਪਾਖੰਡ ਦਾ ਧੰਦਾ ਬੰਦ ਕਰੋ।" ਕੋਈ ਹੋਰ ਬੋਲਦਾ ।

"ਇਹਦਾ ਕੀ ਮਤਲਬ ਹੋਇਆ ਫਿਰ ?"

"ਹੋਣਾ ਕੀ ਐ, ਮੋਨੀ ਬਾਬਾ ਨੂੰ ਪਰਖਣਾ ਚਾਹੁੰਦੇ ਆ, ਕਿਤੇ ਆਪਣੀ ਬੀਬੀ ਝੂਠ ਤੇ ਨਹੀਂ ਬੋਲਦੀ।"

"ਸ਼ਕਤੀ ਵਿਖਾ ਦਿਆਂਗੇ ਆਪਾਂ, ਆਪਾਂ ਨੂੰ ਕਿਹੜਾ ਡਰ ਐ ਕਿਸੇ ਦਾ।" ਬਾਬਾ ਮੋਨੀ ਬਣੀ ਕੁੜੀ ਦਾਅਵਾ ਕਰਦੀ ।

ਜਦ ਪਿੰਡ ਦੀ ਪੰਚਾਇਤ ਨੇ ਕੁੜੀ ਦੇ ਬਾਪ ਨਿਰੰਜਨ ਸਿੰਘ ਨਾਲ ਗੱਲ ਕੀਤੀ ਤਾਂ ਉਸਨੇ ਆਖਿਆ ਕਿ ਬਾਬਾ ਮੋਨੀ ਦੀ ਰੂਹ ਉਸ ਦੀ ਲੜਕੀ ਵਿੱਚ ਪ੍ਰਵੇਸ਼ ਕਰ ਗਈ ਹੈ । ਹੁਣ ਉਹ ਸ਼ਕਤੀ ਵਿਖਾਉਣ ਦੇ ਸਮਰੱਥ ਹੈ । ਉਸਨੇ ਜ਼ਮਾਨਤ ਵਜੋਂ ਇੱਕ ਹਜ਼ਾਰ ਰੁਪਿਆ ਸਰਪੰਚ ਕੋਲ ਜਮ੍ਹਾਂ ਕਰਵਾ ਦਿੱਤਾ । ਸ਼ਕਤੀ ਵਿਖਾਉਣ ਲਈ । 11 ਸਤੰਬਰ ਦਾ ਦਿਨ ਮਿਥਿਆ ਗਿਆ । ਲੋਕ ਬੇਸਬਰੀ ਨਾਲ ਇਸ ਦਿਨ ਨੂੰ ਉਡੀਕਣ ਲੱਗੇ । ਬਾਬਾ ਮੋਨੀ ਬਣੀ ਕੁੜੀ ਨੇ ਇਹ ਦਾਅਵਾ ਕੀਤਾ ਸੀ ਕਿ ਉਹ ਆਪਣੀ 'ਸ਼ਕਤੀ' ਨਾਲ ਬਿਨਾਂ ਚਾਬੀ ਤੋਂ ਜਿੰਦਰਾ ਖੋਲ੍ਹ ਦੇਵੇਗੀ । ਮਹਿਮਾ ਸਿੰਘ ਨੇ ਇਹ ਸੂਚਨਾ ਬਠਿੰਡਾ ਜੋਨ ਦੇ ਆਗੂਆਂ ਕੋਲ ਪਹੁੰਚਾ ਦਿੱਤੀ ।

11 ਸਤੰਬਰ ਨੂੰ ਪਿੰਡ ਧਿੰਗੜ ਦੇ ਬਾਹਰਵਾਰ ਬਣੀ ਬਾਬਾ ਮੋਨੀ ਦੀ ਸਮਾਧ ਤੇ ਮੇਲੇ ਵਰਗਾ ਇਕੱਠ ਸੀ । ਲੋਕ ਅਸਲੀਅਤ ਜਾਨਣ ਲਈ ਜੁੜੇ ਹੋਏ ਸਨ । ਸਮਾਧ ਦੇ ਪਾਸ ਹੀ ਪਾਥੀਆਂ ਚਿਣੀਆਂ ਹੋਈਆਂ ਸਨ । ਭਗਵੇਂ ਕੱਪੜੇ ਪਹਿਨੀ ਬਾਬਾ ਮੋਨੀ ਬਣੀ ਕੁੜੀ ਵਿਰਕਾਰ ਭਗਤੀ ਦੀ ਮੁਦਰਾ ਵਿੱਚ ਬੈਠੀ ਹੋਈ ਸੀ । ਨਾਲ ਹੀ ਉਸਦਾ ਤ੍ਰਿਸ਼ੂਲ ਪਿਆ ਸੀ । ਸਮੇਂ ਦੀਆਂ ਹਾਲਤਾਂ ਨੂੰ ਵੇਖਦਿਆਂ ਨੇੜਲੀ

ਪੁਲੀਸ ਚੌਕੀ ਤੋਂ ਪੁਲੀਸ ਪਾਰਟੀ ਵੀ ਪਹੁੰਚੀ ਹੋਈ ਸੀ । ਮੋਨੀ ਬਾਬਾ ਦੇ ਸ਼ਰਧਾਲੂਆਂ ਨੂੰ ਪੱਕਾ ਯਕੀਨ ਸੀ ਕਿ ਉਸਦੀ ਕਰਾਮਾਤ ਨਾਲ ਤਰਕਸ਼ੀਲਾਂ ਦੀ ਅਵੱਸ਼ ਹਾਰ ਹੋਏਗੀ । ਬਠਿੰਡਾ ਜ਼ੋਨ ਦੇ ਪ੍ਰਮੁੱਖ ਤਰਕਸ਼ੀਲ ਆਗੂ ਬਲਦੇਵ ਸਿੰਘ, ਸੁਰਿੰਦਰ ਰਾਮਪੁਰਾ, ਕੇਵਲ ਕ੍ਰਿਸ਼ਨ, ਜਗਦੇਵ ਰਾਮਪੁਰਾ, ਐਡਵੋਕੇਟ ਅਵਤਾਰ ਸਿੰਘ, ਇੰਦਰਜੀਤ ਝੱਬਰ, ਭੀਮ ਸੈਨ ਤਰਕ ਉਥੇ ਮੌਜੂਦ ਸਨ । ਪੰਚਾਇਤ ਦੀ ਦਖਲਅੰਦਾਜ਼ੀ ਤੇ ਪਹਿਲਾਂ ਤਰਕਸ਼ੀਲ ਵਿਚਾਰਾਂ ਵਾਲੇ ਦੋ ਪੱਤਰਕਾਰ ਸੱਜਣ ਹਰਦੀਪ ਸਿੱਧੂ ਤੇ ਪੀ.ਐਸ.ਮਿੱਠਾ ਸਮਾਧ ਤੇ ਗਏ । ਉਹਨਾਂ ਮੋਨੀ ਬਾਬਾ ਬਣੀ ਕੁੜੀ ਨਾਲ ਗੱਲਬਾਤ ਕੀਤੀ ।

"ਤੁਹਾਨੂੰ ਪਤਾ ਹੈ ਨਾ, ਅੱਜ ਤੁਹਾਡਾ ਕਰਾਮਾਤ ਵਿਖਾਉਣ ਦਾ ਦਿਨ ਹੈ । ਇੱਥੇ ਇਕੱਠੇ ਹੋਏ ਸਾਰੇ ਲੋਕ ਤੁਹਾਡੀ ਸ਼ਕਤੀ ਵੇਖਣ ਹੀ ਆਏ ਹਨ।" ਇੱਕ ਪੱਤਰਕਾਰ ਸੱਜਣ ਨੇ ਆਖਿਆ ।

"ਅਸੀਂ ਤਾਂ ਧੂਣੇ ਤੇ ਬੈਠੇ ਹਾਂ, ਤਰਕਸ਼ੀਲ ਆਲੇ ਵੀ ਸਾਡੇ ਬਰਾਬਰ ਆ ਕੇ ਬੈਠਣ ਫਿਰ ਪਤਾ ਲੱਗ ਜਾਊ, ਸ਼ਕਤੀ ਕੀਹਦੇ ਵਿੱਚ ਐ।" ਮੋਨੀ ਬਾਬਾ ਬੋਲੀ ।

"ਤੁਸੀਂ ਤਾਂ ਲੋਕਾਂ ਦੇ ਇਕੱਠ 'ਚ ਜਿੰਦਰਿਆਂ ਨੂੰ ਬਿਨਾਂ ਚਾਬੀਆਂ ਤੋ ਖੋਹਲਣ ਦੀ ਕਰਾਮਾਤ ਵਿਖਾਉਣ ਦਾ ਵਾਅਦਾ ਕੀਤਾ ਸੀ । ਹੁਣ ਸਟੇਜ ਤੇ ਜਾ ਕੇ ਵਿਖਾਓ ਕਰਾਮਾਤ।" ਪੱਤਰਕਾਰ ਸੱਜਣ ਨੇ ਫਿਰ ਆਖਿਆ ।

"ਭਲਾ ਸਾਨੂੰ ਕੀ ਲੋੜ ਐ ? ਜੀਹਨੇ ਕਰਾਮਾਤ ਵੇਖਣੀ ਹੈ ਸਾਡੀ ਸਮਾਧ ਤੇ ਆਵੇ।" ਕੁੜੀ ਨੇ ਜਵਾਬ ਦਿੱਤਾ।

ਪਿੰਡ ਦੀ ਪੰਚਾਇਤ ਤੇ ਪੱਤਰਕਾਰਾਂ ਦੀ ਹਾਜ਼ਰੀ ਵਿੱਚ ਮੋਨੀ ਬਾਬਾ ਬਣੀ ਕੁੜੀ ਕਰਾਮਾਤ ਵਿਖਾਉਣ ਲਈ ਕਿਸੇ ਗੱਲ 'ਤੇ ਨਾ ਆਈ । ਉਸਦੇ ਮਾਂ-ਬਾਪ ਤੇ ਨੇੜਲੇ ਸ਼ਰਧਾਲੂ ਵੀ ਸਾਫ ਮੁੱਕਰ ਗਏ । ਪਿੰਡ ਦੇ ਮੋਹਤਬਰਾਂ ਤੇ ਪੰਚਾਇਤ ਨੂੰ ਇਸ ਗੱਲ ਦਾ ਭਲੀ-ਭਾਂਤ ਪਤਾ ਸੀ ਕਿ ਕੁੜੀ ਮਾਨਸਿਕ ਰੋਗੀ ਹੈ । ਜੋ ਉਸਦੇ ਮੂੰਹ 'ਚ ਆਉਂਦਾ ਸੀ ਉਹ ਬੋਲ ਦਿੰਦੀ ਸੀ । ਕਰਾਮਾਤ ਵਿਖਾਉਣ ਵਾਲੀ ਗੱਲ ਵੀ ਉਸਨੇ ਇਸੇ ਤਰ੍ਹਾਂ ਆਖ ਦਿੱਤੀ ਸੀ । ਪਰ ਹੁਣ ਉਸ ਕੋਲ ਕੋਈ ਜਵਾਬ ਨਹੀਂ ਸੀ । ਪੰਚਾਇਤ ਕੋਲ ਮੁਕਰਨ ਤੇ ਸਰਪੰਚ ਨੇ ਤਰਕਸ਼ੀਲਾਂ ਨੂੰ ਜਾ ਕੇ ਆਖਿਆ ਕਿ ਉਸ ਕੋਲ ਕੋਈ ਕਰਾਮਾਤ ਨਹੀਂ, ਨਾ ਹੀ ਉਹ ਵਿਖਾ ਸਕਦੀ ਹੈ । ਸਾਡੇ ਪਿੰਡ ਦੀ ਧੀ-ਧਿਆਣੀ ਹੋਣ ਕਰਕੇ ਉਸਨੂੰ ਸਟੇਜ ਤੇ ਲਿਆ ਕੇ ਮੁਆਫੀ ਮੰਗਵਾਉਣਾ ਹੁਣ ਸੰਭਵ ਨਹੀਂ ਹੈ । ਸਰਪੰਚ ਨੇ ਮੋਨੀ ਬਾਬਾ ਦੇ ਮਾਂ-ਬਾਪ ਵੱਲੋਂ ਤਰਕਸ਼ੀਲਾਂ ਦਾ ਚੈਲਿੰਜ ਕਬੂਲਣ ਲਈ ਜ਼ਮਾਨਤ ਵਜੋਂ ਜਮ੍ਹਾਂ ਕਰਵਾਇਆ ਇੱਕ ਹਜ਼ਾਰ ਰੁਪਿਆ ਉਸਦੇ ਹਾਰ ਸਵੀਕਾਰ ਕਰਨ ਤੇ ਤਰਕਸ਼ੀਲ ਆਗੂਆਂ ਨੂੰ ਸੌਂਪ ਦਿੱਤਾ ।

ਤਰਕਸ਼ੀਲ ਆਗੂਆਂ ਨੇ ਆਪਣੀ ਸਟੇਜ ਤੋਂ ਮੋਨੀ ਬਾਬਾ ਦੀ ਹਾਰ ਦਾ ਐਲਾਨ ਕੀਤਾ । ਸਮਾਧ ਤੇ ਇਕੱਤਰ ਹੋਇਆਂ ਲੋਕਾਂ ਦਾ ਇਕੱਠ ਤਰਕਸ਼ੀਲਾਂ ਦੇ ਪੰਡਾਲ 'ਚ ਆ ਗਿਆ । ਸਟੇਜ ਤੋਂ ਕਈ ਘੰਟੇ ਚੱਲੇ ਪ੍ਰੋਗਰਾਮ ਵਿੱਚ ਤਰਕਸ਼ੀਲ ਆਗੂਆਂ ਨੇ ਲੋਕਾਂ ਸਾਹਮਣੇ ਕਰਾਮਾਤਾਂ ਦੀ ਅਸਲੀਅਤ ਦਰਸਾਈ । ਇਸ ਮੌਕੇ ਤੇ ਬਿਨਾ ਚਾਬੀ ਤੋਂ ਜਿੰਦਰਾ ਖੋਹਲਣ ਦਾ ਪ੍ਰਭਾਵਸ਼ਾਲੀ ਟਰਿੱਕ ਵੀ ਵਿਖਾਇਆ ਗਿਆ । ਮੋਨੀ ਬਾਬਾ ਦੀ ਕਰਾਮਾਤ ਦਾ ਪਰਦਾਫਾਸ਼ ਹੋਣ ਤੇ ਲੋਕ ਖੁਸ਼ ਸਨ । ਇਸ ਤਰ੍ਹਾਂ ਤਰਕਸ਼ੀਲਾਂ ਦੇ ਦਖਲ ਨਾਲ ਸੱਚ ਸਾਹਮਣੇ ਆਇਆ ਤੇ ਮੋਨੀ ਬਾਬਾ ਦੀ ਰੂਹ ਦੇ ਪਾਖੰਡ ਦਾ ਪਰਦਾਫਾਸ਼ ਹੋ ਗਿਆ ।

ਸਫਾ 20 ਦੀ ਬਾਕੀ

ਸੰਗਰੂਰ ਦੇ ਸ਼ਹਿਰ ਤਪੇ ਦੇ ਇਕ ਸਾਧ ਵੱਲੋਂ ਡੇਰੇ ਵਿਚ ਰਹਿਣ ਵਾਲੀ ਇਕ ਨਾਬਾਲਗ ਲੜਕੀ ਨਾਲ ਬਲਾਤਕਾਰ ਦੀ ਘਟਨਾ ਇੰਨਾਂ ਦੰਭੀਆਂ ਦੇ ਚਰਿੱਤਰ ਤੋਂ ਪਰਦਾ ਉਠਾਉਂਦੀ ਹੈ ।

ਸਾਨੂੰ ਆਪਣੇ ਆਲੇ ਦੁਆਲੇ ਵਾਪਰ ਰਹੀਆਂ ਘਟਨਾਵਾਂ ਨੂੰ ਵਿਗਿਆਨਕ ਨਜ਼ਰੀਏ ਤੋਂ ਸਹੀ ਪਰਿਪੇਖ ਵਿਚ ਰੱਖ ਕੇ ਦੇਖਣਾ, ਪਰਖਣਾ ਤੇ ਜਾਨਣਾ ਚਾਹੀਦਾ ਹੈ । ਗੈਰਵਿਗਿਆਨਕ ਅਫਵਾਹਾਂ ਦੀ ਖੋਜ ਪੜਤਾਲ ਕਰਨੀ ਚਾਹੀਦੀ ਹੈ । ਵਿਗਿਆਨਕ ਵਰਤਾਰਾ ਹੀ ਸਾਡੇ ਸਮੁੱਚੇ ਵਿਅਕਤੀਤਵ ਨੂੰ ਤਰਕ ਸੰਗਤ ਬਣਾਵੇਗਾ ।

ਵਿਗਿਆਨ ਦੀ ਨੀਂਹ ਪ੍ਰਯੋਗਾਤਮਕ ਅਨੁਭਵਾਂ 'ਤੇ ਟਿਕੀ ਹੋਈ ਹੈ । ਵਿਗਿਆਨ ਸੱਚ ਦਾ ਹੀ ਦੂਜਾ ਨਾਮ ਹੈ । ਜੀਵਨ ਰੂਪੀ ਵਿਸ਼ਾਲ ਸਾਗਰ 'ਚੋਂ ਵਿਗਿਆਨਕ ਦ੍ਰਿਸ਼ਟੀਕੋਣ ਅਪਨਾ ਕੇ ਹੀ ਅਨੁਭਵ ਪ੍ਰਾਪਤ ਕੀਤੇ ਜਾ ਸਕਦੇ ਹਨ । ਵਿਗਿਆਨ ਅਤੇ ਤਕਨੀਕ ਦਾ ਆਪਣਾ ਵਿਕਾਸ ਮਾਰਗ ਹੁੰਦਾ ਹੈ । ਵਿਗਿਆਨਕ ਦ੍ਰਿਸ਼ਟੀਕੋਣ ਨਾਲ ਹੀ ਮਨੁੱਖਤਾ ਨਵੇਂ ਦਿਸਹੱਦੇ ਤਲਾਸ਼ ਕਰ ਸਕਦੀ ਹੈ । ਆਓ, ਤਰਕਯੁਕਤ ਦ੍ਰਿਸ਼ਟੀਕੋਣ ਅਪਨਾ ਕੇ ਅਸਲੀ ਅਰਥਾਂ ਦੇ ਮਨੁੱਖ - ਇਕ ਨਵੇਂ ਮਨੁੱਖ ਦੀ ਸਿਰਜਣਾ ਵੱਲ ਅੱਗੇ ਵਧੀਏ ।

ਸਾਰੇ ਜੋਨਾਂ ਅਤੇ ਇਕਾਈਆਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਮੈਗਜ਼ੀਨ ਦੀ ਮੰਗ ਸਮੇਂ ਸਿਰ ਮੁੱਖ ਦਫਤਰ ਨੂੰ ਭੇਜਿਆ ਕਰਨ ਤਾਂਕਿ ਇਸ ਦੀ ਛਪਾਈ ਤੇ ਵੰਡ-ਵੰਡਾਈ ਸੁਚਾਰੂ ਢੰਗ ਨਾਲ ਹੋ ਸਕੇ.

......ਅਦਾਰਾ ਤਰਕਸ਼ੀਲ

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ:4-93 ਐਡੀਟਰ, ਪੰਜਾਬ, ਚੰਡੀਗੜ੍ਹ, ਦੇ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ ।





ਮਾਨਸਿਕ ਰੋਗ ਅਤੇ ਸਾਡਾ ਸਮਾਜ - 5

# ਬੇਪਛਾਣਗੀ ਅਤੇ ਮਨ

ਡਾ.ਸ਼ਿਆਮ ਸੁੰਦਰ ਦੀਪਤੀ

ਸਰੀਰ ਦੀ ਬਣਤਰ ਅਤੇ ਕਾਰਜ-ਪ੍ਰਣਾਲੀ ਦੇ ਇਕ ਹੁੰਦਿਆਂ ਹੋਇਆਂ ਵੀ ਹਰ ਇੱਕ ਮਨੁੱਖ, ਇਕ ਦੂਸਰੇ ਤੋਂ ਵੱਖਰਾ ਹੈ । ਹਰ ਇਕ ਮਨੁੱਖ ਦੀ ਆਪਣੀ ਪਛਾਣ ਹੈ । ਆਪਣਾ ਨਵੇਕਲਾਪਣ ਹੈ । ਮਨੁੱਖ ਦਾ ਸਾਰਾ ਸੰਘਰਸ਼ ਹੀ ਪਛਾਣ ਲਈ ਹੈ ਇਹੀ ਉਸ ਦੀ ਪ੍ਰਾਪਤੀ ਹੈ ਅਤੇ ਇਸੇ ਪ੍ਰਾਪਤੀ ਸਹਾਰੇ ਹੀ ਉਹ ਕਾਰਜਸ਼ੀਲ ਹੁੰਦਾ ਹੈ । ਵੈਸੇ ਤਾਂ ਹਰ ਵਿਅਕਤੀ ਦਾ ਟੀਚਾ ਸਿਜਣਾਤਮਕ ਕਾਰਜ ਵਿਚੋਂ ਹੀ ਆਪਣੀ ਪਛਾਣ ਲੱਭਣਾ ਹੈ, ਪਰ ਜੇ ਉਸ ਨੂੰ ਇਸ ਤਰ੍ਹਾਂ ਦਾ ਮਹੌਲ ਨਹੀਂ ਮਿਲਦਾ ਤਾਂ ਉਹ ਨਕਾਰਾਤਮਕ ਵਿਵਹਾਰ ਵਿਚ ਹੀ ਆਪਣੀ ਪਛਾਣ ਲੱਭਣ ਵਿਚ ਖੁਸ਼ੀ ਹਾਸਲ ਕਰਨ ਲੱਗ ਪੈਂਦਾ ਹੈ । ਗੈਰ-ਸਮਾਜਿਕ ਕਾਰਜਾਂ ਜਾਂ ਨਕਾਰਾਤਮਕ ਵਿਵਹਾਰ ਨੂੰ ਜੇ ਆਪਾਂ ਪੂਰੀ ਤਰ੍ਹਾਂ ਮਨੋਰੋਗਾਂ ਦੇ ਵਰਗ ਵਿਚ ਨਾ ਰਖੀਏ, ਪਰ ਇਹ ਗੱਲ ਜਰੂਰ ਹੈ ਕਿ ਇਹ ਵਿਵਹਾਰ ਦੀ ਥਿੜਕਣ ਤਾਂ ਹੈ ਹੀ, ਜੋ ਕਿ ਮਨੋਰੋਗ ਦਾ ਕਾਰਨ ਬਣ ਸਕਦੀ ਹੈ । ਅਸੀਂ ਆਮ ਤੌਰ ਤੇ ਦੇਖਦੇ ਹਾਂ ਕਿ ਜੁਰਮ, ਹਿੰਸਾ, ਬਲਾਤਮਕਾਰ ਦਾ ਨਸ਼ਿਆਂ ਨਾਲ ਗੂੜਾ ਸਬੰਧ ਹੈ । ਸੈਕਸ ਦੇ ਵਿਕਰਿਤ ਅਤੇ ਗੈਰ-ਕਾਨੂੰਨੀ ਰੂਪ ਦਾ ਵੀ ਨਸ਼ਿਆਂ ਨਾਲ ਮੇਲ ਹੈ । ਮੁਜਰਮਾਨਾਂ ਕਾਰਜਾਂ ਵਿਚ ਰੁੱਝੇ ਲੋਕਾਂ ਵੱਲੋਂ ਅਕਸਰ 'ਆਤਮਘਾਤ' ਦੇ ਰੂਪ ਵਿਚ ਹੁੰਦਾ ਹੈ । ਇਹ ਸਾਰੇ ਵਰਤਾਰੇ ਆਪਸ ਵਿਚ ਰਲੇ-ਮਿਲੇ ਹਨ ਕਿਉਂਕਿ ਇਨ੍ਹਾ ਦਾ ਮੂਲ ਕਾਰਨ ਇਕੋ ਹੀ ਹੈ ।

ਸਿਰਜਣਾਤਮਕਤਾ ਅਤੇ ਸਮਾਜਿਕ ਮਾਣਤਾ ਪ੍ਰਾਪਤ ਕਾਰਜ ਹੀ ਮਨੁੱਖ ਦਾ ਅਸਲ ਗੁਣ ਹੈ । ਆਲ੍ਹਣੇ ਪੰਛੀ ਵੀ ਬਣਾਉਂਦੇ ਹਨ ਤੇ ਮਨੁੱਖ ਕੋਲ ਵੀ ਘਰ ਬਣਾਉਣ ਦੀ ਕਲਾ ਹੈ । ਕਾਂਗਰੂ ਬੱਚੇ ਨੂੰ ਪੈਦਾ ਕਰਕੇ, ਬੱਚੇ ਨੂੰ ਆਪਣੇ ਢਿੱਡ ਨਾਲ ਬਣੀ ਥੈਲੀ ਵਿਚ ਰਖਕੇ ਪਾਲਦਾ ਹੈ ਤੇ ਮਨੁੱਖ ਨੇ ਵੀ ਬੱਚਿਆਂ ਦੇ ਪਾਲਣ-ਪੋਸਣ ਬਾਰੇ ਬੜੀਆਂ ਖੋਜਾਂ ਕੀਤੀਆਂ ਹਨ । ਕਹਿਣ ਤੋਂ ਭਾਵ ਇਹ ਕਿ ਮਨੁੱਖ ਨੇ ਕੁਦਰਤੀ ਵਰਤਾਰਿਆਂ ਨੂੰ ਸਮਝ ਕੇ ਖੋਜਾਂ ਕੀਤੀਆਂ ਅਤੇ ਕੁਦਰਤੀ ਵਰਤਾਰਿਆਂ ਤੋਂ ਅੱਗੇ ਪਹੁੰਚਿਆ ਹੈ ਜਿਸ ਕਾਰਨ ਉਹ ਜਾਨਵਰਾਂ ਤੋ ਵਖਰਾਇਆ ਹੈ । ਇਸ ਸਾਰੀ ਪ੍ਰਕ੍ਰਿਆ ਪਿੱਛੇ ਪੂਰੀ ਮਨੁੱਖ ਜਾਤੀ ਦਾ ਹੱਥ ਹੈ । ਇਸ ਸੰਘਰਸ਼ ਵਿਚ ਸਭ ਦੀ ਭੂਮਿਕਾ ਹੈ । ਇਹ ਨਹੀਂ ਕਹਿ ਸਕਦੇ ਕਿ ਸਾਡੇ ਵੱਡ-ਵਡੇਰਿਆਂ ਨੇ ਕੁਝ ਨਹੀਂ ਕੀਤਾ ਜਾਂ ਉਨ੍ਹਾਂ ਦਾ ਯੋਗਦਾਨ ਘੱਟ ਹੈ ਤੇ ਅੱਜ ਦੀ ਪੀੜ੍ਹੀ ਬਹੁਤ ਤੇਜ-ਤਰਾਰ ਹੈ । ਹਰ ਇਕ ਦੇ ਯੋਗਦਾਨ ਦੀ ਆਪਣੀ ਮਹੱਤਤਤਾ ਹੈ, ਬਜੁਰਗਾਂ ਦੀਆਂ ਪਾਈਆਂ ਲੀਹਾਂ ਤੇ ਹੀ ਗੱਲ ਅੱਗੇ ਤੁਰੀ ਹੈ । ਇਹੀ 'ਅੱਗੇ ਤੁਰਨਾ' ਹੀ ਮਨੁੱਖ ਦੀ ਵੱਖਰੀ ਪਛਾਣ ਹੈ । ਇਹੀ ਵਿਕਾਸ ਹੈ । ਪੰਛੀ ਸਦੀਆਂ ਤੋਂ ਇਕੋ ਤਰ੍ਹਾਂ ਦਾ ਆਲ੍ਹਣਾ ਬਣਾ ਰਹੇ ਹਨ । ਉਨ੍ਹਾਂ ਵਿਕਾਸ ਨਹੀਂ ਕੀਤਾ ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਹਰ ਮਨੁੱਖ ਨੂੰ ਵੱਖਰੀ ਪਛਾਣ ਨਾ ਮਿਲਣ ਵਿਚ ਸੰਕਟ ਕਿੱਥੇ ਹੈ ? ਹਰ ਵਿਅਕਤੀ ਦੀ ਭੂਮਿਕਾ ਪਛਾਨਣ ਵਿਚ ਦਿੱਕਤ ਕਿੱਥੇ ਹੈ ਤੇ ਕਿਉਂ ਹੈ ?

ਮਨੁੱਖ ਆਪਣੇ ਜੀਵਨ ਵਿਚ ਹਰ ਕਾਰਜ ਲਈ ਸਮਾਜਿਕ ਮਾਨਤਾ ਚਾਹੁੰਦਾ ਹੈ । ਉਹ ਆਪਣੇ ਹਰ ਕਾਰਜ ਲਈ ਸਮਾਜ ਦੀ ਮੋਹਰ ਲਗਵਾਉਣਾ ਚਾਹੁੰਦਾ ਹੈ । ਸ਼ਾਬਾਸ਼ੀ, ਹੱਲਾ-ਸ਼ੇਰੀ ਉਸ ਦੇ ਚੰਗੇ ਕੰਮ ਦੀ ਮੋਹਰ ਹੈ ਤੇ ਦੂਸਰੇ ਪਾਸੇ ਹਰ ਕੰਮ ਵਿਚ ਨੁਕਤਾਚੀਨੀ, ਹਰ ਕਾਰਜ ਪ੍ਰਤੀ ਆਲੋਚਨਾਤਮਕ ਰਵਈਆ ਸਗੋਂ ਕੰਮ ਨੂੰ ਰੋਕਦਾ ਹੈ ਅਤੇ ਮਨ ਦੇ ਵਿਕਾਸ ਨੂੰ ਢਾਅ ਲਾਉਂਦਾ ਹੈ । ਖਾਸ ਤੌਰ ਤੇ ਬਚਪਨ ਵਿਚ, ਜਦੋਂ ਬੱਚਾ ਨਵੇਂ ਪਰਿਪੇਖ ਨੂੰ ਗ੍ਰਹਿਣ ਕਰ ਰਿਹਾ ਹੁੰਦਾ ਹੈ । ਸਕੂਲ ਵਿਚ ਜੇ ਕਿਸੇ ਬੱਚੇ ਨੂੰ 'ਸ਼ਰਾਰਤੀ' ਦਾ ਵਿਸ਼ੇਸ਼ਣ ਮਿਲ ਜਾਵੇ ਤੇ ਹਰ ਕੋਈ ਉਸ ਨੂੰ ਇਸੇ ਨਾਂ ਨਾਲ ਹੀ ਬੁਲਾਵੇ ਤਾਂ ਉਹ ਸ਼ਰਾਰਤਾਂ ਵਿਚ ਪਛਾਣ ਲੱਭਣ ਲੱਗ ਪੈਂਦਾ ਹੈ । ਉਹ ਜਦੋਂ ਇਹ ਦੇਖਦਾ ਹੈ ਕਿ ਸੁਧਰਨ ਤੇ ਵੀ ਉਸ ਦੀ ਕੋਈ ਗੱਲ ਤੇ ਵਿਸ਼ਵਾਸ਼ ਨਹੀਂ ਕਰਦਾ, ਸਗੋਂ ਹਰ 'ਸ਼ਰਾਰਤੀ ਕਾਰਜ' ਪਿੱਛੇ ਸਭ ਤੋਂ ਪਹਿਲਾਂ ਉਸ 'ਤੇ ਹੀ ਨਜ਼ਰ ਟਿਕਦੀ ਹੈ ਤਾਂ ਉਹ ਸੋਚਦਾ ਹੈ, 'ਠੀਕ ਹੈ, ਜੇ ਲੋਕ ਮੇਰੇ ਬਾਰੇ ਇਹੀ ਸੋਚਦੇ ਨੇ ਤਾਂ ਮੈਂ ਇਹੋ ਕੁਝ ਹੀ ਬਣ ਕੇ ਦਿਖਾਵਾਂਗਾ।' ਇਹ ਵਤੀਰਾ ਉਸਦੀ ਨਕਾਰਾਤਮਕ ਪਛਾਣ ਵਾਲੀ ਦਿਸ਼ਾ ਤੈਅ ਕਰਦਾ ਹੈ । ਇਸਦੇ ਉਲਟ, ਜੇ ਬੱਚੇ ਨੂੰ ਸ਼ਾਬਾਸ਼ੀ ਦੇ ਕੇ, ਉਸ ਨੂੰ ਉਤਸ਼ਾਹਿਤ ਕਰਦੇ ਹੋ, 'ਬਈ ਤੂੰ ਤਾਂ ਬੜਾ ਅੱਛਾ ਬੱਚਾ ਹੈਂ । ਜੇ ਤੂੰ ਇਸੇ ਤਰ੍ਹਾਂ ਮਿਹਨਤ-ਲਗਨ ਨਾਲ ਕੰਮ ਕਰੇਂ, ਅੱਛੇ ਦੋਸਤ ਬਣਾਵੇਂ ਤਾਂ ਤੂੰ ਹੋਰ ਅੱਛਾ ਬੱਚਾ ਬਣ ਸਕਦਾ ਹੈਂ।' ਇਸ ਤਰ੍ਹਾਂ ਉਸ ਦੀ ਸੋਚ ਹਾਂ-ਪੱਖੀ ਮੋੜ ਕੱਢ ਲੈਂਦੀ ਹੈ ।

ਸਿਜਣਾਤਮਕਤਾ ਨੇ ਇਕ ਪਾਸੇ ਜਿੱਥੇ ਮਨੁੱਖ ਦੀ 'ਹਾਂ-ਪੱਖੀ' ਪਛਾਣ ਬਣਾਈ ਹੈ ਤਾਂ ਦੂਸਰੇ ਪਾਸੇ ਇਸ ਨਾਲ ਮਨੁੱਖ ਨੂੰ ਤੋੜਣ ਦਾ ਅਮਲ ਵੀ ਸ਼ੁਰੂ ਹੋਇਆ ਹੈ । ਮਨੁੱਖ ਨੂੰ ਜਾਨਵਰਾਂ ਤੋਂ ਵਖਰਾਉਣ ਵਾਲਾ ਸਭ ਤੋਂ ਪਹਿਲਾਂ ਅਤੇ ਮੁੱਖ ਅੰਗ ਮਨੁੱਖ ਦਾ 'ਹੱਥ' ਹੈ । ਇਸੇ ਲਈ ਹੱਥ ਤੋਂ ਹੋਰ ਔਜਾਰ-ਹਥਿਆਰ ਬਣੇ ਜੋਕਿ ਸਹੀ ਅਰਥਾਂ ਵਿਚ ਮਨੁੱਖ ਦੇ ਸਾਥੀ(ਹੱਥ+ਯਾਰ) ਹਨ, ਮਾਨਵੀ ਵਿਕਾਸ ਪ੍ਰਕ੍ਰਿਆ ਦੇ ਸਹਾਇਕ ਹਨ । ਹੱਥਾਂ ਤੋਂ ਕੰਮ ਲੈਣ ਕਾਰਨ - ਮਨੁੱਖ ਦੇ ਦਿਮਾਗ ਦਾ ਵਿਕਾਸ ਹੋਇਆ । ਅੱਜ ਜੋ ਵਿਕਾਸ ਅਤੇ ਪ੍ਰਗਤੀ ਮਨੁੱਖ ਨੇ

ਕੀਤੀ ਹੈ, ਉਹ ਇਨ੍ਹਾਂ ਦੋਹਾਂ ਅੰਗਾਂ ਦੇ ਸਹਾਰੇ ਹੋਈ ਹੈ । ਜੋ ਕੁਝ ਵੀ ਮਨੁੱਖ ਨੇ ਸਿਰਜਿਆ ਹੈ, ਇਨ੍ਹਾਂ ਦਾ ਹੀ ਨਤੀਜਾ ਹੈ । ਸਿਰਜਣਾਤਮਕ ਕਾਰਜ ਵਿਚ ਜਾਂ ਸਿਰਜਣ ਪ੍ਰਕ੍ਰਿਆ ਰਾਹੀਂ ਪੈਦਾਵਾਰੀ ਕਾਰਜ ਵਿਚ ਇਕ ਧਿਰ ਅਜਿਹੀ ਬਣੀ ਜਿਸਨੇ ਸਿਰਜਣ ਦੀ ਬਜਾਏ ਪੈਦਾਵਾਰੀ ਸਾਧਨਾਂ ਉਪਰ ਕਾਬਜ ਹੋਣ ਵਿਚ ਰੁਚੀ ਦਿਖਾਈ । ਉਸ ਵਰਗ ਨੇ ਪੈਦਾਵਾਰੀ ਸੰਦਾਂ(ਜ਼ਮੀਨ, ਕਾਰਖਾਨੇ ਆਦਿ) ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਤੇ ਸਿਰਜਣਕਾਰ ਨੂੰ ਆਪਣਾ ਨੌਕਰ, ਗੁਲਾਮ, ਮਜ਼ਦੂਰ, ਦਿਹਾੜੀਦਾਰ ਬਣਾ ਲਿਆ । ਨੌਕਰ-ਮਜ਼ਦੂਰ ਵਾਂਗ ਰੱਖਣ ਨਾਲੋਂ ਵੀ ਸਭ ਤੋਂ ਖਤਰਨਾਕ ਹੈ । ਉਸ ਤੋਂ ਉਸ ਦੀ ਸਿਰਜਣਾਤਮਕ ਪਛਾਣ ਖੋਹ ਲੈਣੀ । ਇਹ ਸਿਰਜਣਾਤਮਕਤਾ ਖੋਹਣ ਲਈ ਉਸਨੇ ਉਹ ਸਾਰੇ ਹਥਕੰਡੇ ਵਰਤੇ, ਜਿਸ ਨੂੰ ਅਸੀਂ ਸੋਸ਼ਣ ਦੇ ਨਾਂ ਨਾਲ ਜਾਣਦੇ ਹਾਂ ।

**ਕਿਵੇਂ ਸ਼ੁਰੂ ਹੁੰਦਾ ਹੈ ਪਛਾਣਗੀ ਦਾ ਅਮਲ :**

ਸਿਰਜਣ ਮਨੁੱਖ - ਇਸ ਗੱਲ ਵਿਚ ਖੁਸ਼ੀ ਅਤੇ ਸੰਤੁਸ਼ਟੀ ਮਹਿਸੂਸ ਕਰਦਾ ਹੈ ਕਿ ਉਸ ਨੇ ਕੁਝ ਬਣਾਇਆ ਹੈ । ਉਸ ਕਿਰਤ ਵਿਚ ਉਸਨੂੰ ਆਪਣਾ ਅਕਸ ਦਿਖਾਈ ਦਿੰਦਾ ਹੈ । ਜਿਸ ਤਰ੍ਹਾਂ ਬੱਚਿਆਂ ਵਿਚ ਮਾਪਿਆਂ ਨੂੰ ਆਪਣਾ ਆਪਾ ਦਿਸਦਾ ਹੈ ਤੇ ਉਹ ਬੱਚਿਆਂ ਨੂੰ ਛਾਤੀ ਨਾਲ ਲਾ ਕੇ ਰਖਦੇ ਹਨ, ਹਰ ਹੀਲੇ ਉਨ੍ਹਾਂ ਨੂੰ 'ਤੱਤੀ ਵਾਅ' ਤੋਂ ਬਚਾ ਕੇ ਰਖਦੇ ਹਨ । ਉਸੇ ਤਰ੍ਹਾਂ ਮਨੁੱਖ ਆਪਣੇ ਹੱਥੀਂ ਬਣਾਈ ਚੀਜ਼ ਨੂੰ ਕਦੇ ਕਿਸੇ ਦੇ ਨਾਂ ਨਾਲ ਜੁੜਿਆ ਨਹੀਂ ਦੇਖ ਸਕਦਾ । ਸੋਸ਼ਣ ਦੀ ਪ੍ਰਕ੍ਰਿਆ ਵਿਚ - ਸਿਰਜਣਾਤਮਕ ਸਬੰਧਾਂ ਵਿਚ, ਇਕ ਮਨੁੱਖ ਦੀ ਕਿਰਤ ਦੂਸਰੇ ਮਨੁੱਖ ਦੇ ਹਵਾਲੇ ਹੋ ਜਾਂਦੀ ਹੈ ਤੇ ਉਸ ਦੇ ਨਾਂ ਹੇਠ ਵਿਕਦੀ ਹੈ । ਲੱਖਾਂ ਹੀ ਕਾਮੇ ਕੰਮ ਕਰਦੇ ਹਨ, ਇੰਜਨੀਅਰ ਕਾਢਾਂ ਕਢਦੇ ਹਨ, ਉਸ ਕਾਢ ਨੂੰ ਕਾਰਜਸ਼ੀਲ ਵਿਅਕਤੀ ਸਾਂਚਿਆ ਵਿਚ ਢਾਲਦੇ ਹਨ ਤੇ ਮੋਹਰ ਟਾਟਾ, ਬਿਰਲਾ, ਆਦਿ ਦੀ ਲਗਦੀ ਹੈ । ਜਿਸ ਕਿਰਤ ਨੇ ਉਸ ਮਨੁੱਖ ਦੀ ਪਛਾਣ ਹੀ ਨਹੀਂ ਬਨਣਾ ਤਾਂ ਉਸ ਵਿਅਕਤੀ ਦਾ ਉਸ ਕਿਰਤ ਪ੍ਰਤੀ ਕਿਸ ਤਰ੍ਹਾਂ ਦਾ ਲਗਾਵ, ਕਿਸ ਤਰ੍ਹਾਂ ਦਾ ਮੋਹ ?

ਹੁਣ ਜਦੋਂ ਕਿਸੇ ਕਿਰਤ ਨੇ ਉਸ ਦੀ ਪਛਾਣ ਨਹੀਂ ਬਨਣਾ ਜਾਂ ਕਿਸੇ ਹੋਰ ਦੀ ਹੋ ਜਾਣਾ ਹੈ ਤਾਂ ਉਹ ਆਪ ਹੀ ਉਸ ਦੇ ਖਿਲਾਫ ਹੋ ਜਾਂਦਾ ਹੈ । ਉਸ ਨੂੰ ਨਿੰਦਦਾ ਹੈ । ਉਸ ਦੀ ਸਿਰਜਣ ਵਸਤੂ ਹੀ ਨਹੀਂ ਰਹੀ ਤਾਂ ਉਹ ਸਿਰਜਣਹਾਰ ਵੀ ਟੁੱਟ ਜਾਂਦਾ ਹੈ । ਉਸਨੂੰ ਆਪਣੇ ਆਪ ਤੇ ਵਿਸ਼ਵਾਸ਼ ਨਹੀਂ ਰਹਿੰਦਾ, ਜਿੰਦਾ ਰਹਿਣ ਨੂੰ ਮਨ ਨਹੀਂ ਕਰਦਾ, ਭੀੜ ਵਿਚ ਇਕੱਲਾ ਮਹਿਸੂਸ ਕਰਦਾ ਹੈ, ਕਿਉਂਕਿ ਉਸ ਦਾ ਚਿਹਰਾ ਹੀ ਨਹੀਂ ਹੈ, ਉਸ ਦੀ ਪਛਾਣ ਹੀ ਨਹੀਂ ਹੈ । ਇਹੀ ਬੇ-ਪਛਾਣਗੀ, ਉਸ ਨੂੰ 'ਨਕਾਰਾਤਮਕ ਸੋਚ' ਵੱਲ ਲੈ ਜਾਂਦੀ ਹੈ । ਆਪਣੇ ਆਪ ਨੂੰ ਹੀਣਾ ਮਹਿਸੂਸ ਕਰਨ ਵੱਲ ਲੈ ਜਾਂਦੀ ਹੈ ।

ਸਿਰਜਣਾਤਮਕ ਸੰਕਲਪ ਜਾਂ ਪੈਦਾਵਾਰੀ ਪ੍ਰਕ੍ਰਿਆ ਨੇ ਵੰਡ ਦਾ ਸੰਕਲਪ ਪੈਦਾ ਕੀਤਾ । ਇਕ ਵਰਗ ਕੋਲ ਹੈ, ਦੂਸਰੇ ਕੋਲ ਨਹੀਂ ਹੈ । ਜਦੋਂ ਇਕ ਵਰਗ ਨੇ ਪੈਦਾਵਾਰੀ ਸੰਦਾਂ ਤੇ ਮਾਲਕੀ ਕਰ ਲਈ, ਸਿਰਜਣਾਤਮਕਤਾ ਦਾ ਮੁੱਲ ਪਾ ਦਿੱਤਾ ਤੇ ਉਸ ਨੂੰ ਖਰੀਦ ਲਿਆ ਤਾਂ ਨਿਸ਼ਚਿਤ ਹੀ ਦੋ ਵੱਖ-ਵੱਖ ਧਿਰਾਂ ਹੋ ਗਈਆਂ । ਜਦੋਂ ਇਕ ਵਰਗ ਦੇ ਕੰਮ ਦੀ ਪਛਾਣ ਦੂਸਰੇ ਦੇ ਹਿੱਸੇ ਆ ਗਈ ਤਾਂ ਇਹ ਖੱਪਾ ਹੋਰ ਵਧ ਗਿਆ । ਇਸ ਤਰ੍ਹਾਂ ਮਨੁੱਖ ਜੋ ਕਿ ਇਕ ਵਰਗ ਹੈ, ਦੋ ਵਰਗਾਂ ਵਿਚ ਵੰਡਿਆ ਗਿਆ । ਦੋਹੇਂ ਇਕ ਦੂਸਰੇ ਦੇ ਸਾਹਮਣੇ ਆ ਗਏ । ਇਕ ਦੂਸਰੇ ਦੇ ਦੁਸ਼ਮਣ ਬਣ ਗਏ । ਸਹੀ ਅਰਥਾਂ ਵਿਚ ਮਨੁੱਖ, ਮਨੁੱਖ ਦਾ ਦੁਸ਼ਮਣ ਹੋ ਗਿਆ । ਉਹ ਆਪਣੇ ਆਪੇ ਤੋਂ, ਆਪਣੀ ਹੋਂਦ ਤੋਂ, ਆਪਣੇ ਅਸਲ ਤੋਂ ਹੀ ਟੁੱਟ ਗਿਆ । ਉਸ ਨੇ ਸਿਜਣਾਤਮਕਤਾ ਤੋਂ ਲਾਂਭੇ ਹੋ ਕੇ ਗੈਰ-ਸਮਾਜਿਕ ਅਤੇ ਗੈਰ-ਕੁਦਰਤੀ ਵਰਤਾਰਿਆਂ ਵਿਚ ਆਪਣੀ ਪਛਾਣ ਲੱਭਣੀ ਸ਼ੁਰੂ ਕਰ ਲਈ । ਉਸਨੇ ਖਾਣ-ਪੀਣ, ਪਹਿਨਣ, ਸੈਕਸ, ਨਸ਼ੇ ਆਦਿ ਵਿਚ ਆਪਣੀ ਵੱਖਰੀ ਦੁਨੀਆਂ ਤਲਾਸ਼ਣ ਦਾ ਕਾਰਜ ਆਰੰਭ ਲਿਆ ।

ਇਸ ਤਰ੍ਹਾਂ ਸਰਮਾਏਦਾਰੀ ਸਮਾਜ ਵਿਚ ਮਨੁੱਖ ਦਾ ਸਿਜਣਾਤਮਕ ਕੰਮ 'ਜਬਰੀ ਕਾਰਜ' ਬਣ ਜਾਂਦਾ ਹੈ । ਇਸ ਵਿਚ ਉਸ ਨੂੰ ਖੁਸ਼ੀ ਨਹੀਂ ਸਗੋਂ ਤਣਾਓ ਅਤੇ ਉਦਾਸੀ ਹੁੰਦੀ ਹੈ । ਇਹ ਤਣਾਓ ਅਤੇ ਉਦਾਸੀ ਜੋ ਬੇਪਛਾਣਗੀ ਅਤੇ ਬੇਪਛਾਣ ਸਥਿਤੀ ਤੋਂ ਪੈਦਾ ਹੁੰਦੀ ਹੈ, ਮਾਨਸਿਕ ਰੋਗਾਂ ਦਾ ਮੂਲ ਕਾਰਨ ਬਣਦੀ ਹੈ । ਇਹ ਸਪਸ਼ਟ ਮਨੋਰੋਗਾਂ ਦੇ ਰੂਪ ਵਿਚ ਪੇਸ਼ ਹੋ ਸਕਦੀ ਹੈ ਅਤੇ ਸੁਭਾਅ ਦੇ ਥਿੜਕਣ ਵਿਚ ਵੀ । ਸ਼ਰਾਬ ਜਾਂ ਹੋਰ ਨਸ਼ਿਆਂ ਦੇ ਰੂਪ ਵਿਚ ਵੀ, ਅਹਿਮ ਦੀ ਸੰਤੁਸ਼ਟੀ ਦੇ ਹੋਰ ਰੂਪਾਂ ਵਿਚ ਵੀ ।

ਇਕ ਵਾਰ ਮੈਨੂੰ ਇਕ ਦੋਸਤ ਗੱਲ ਸੁਨਾਉਣ ਲੱਗਿਆ ਕਿ ਇਕ ਦਿਨ ਨਵੀਂ ਪਿਕਚਰ ਦੇ ਰੀਲੀਜ਼ ਸ਼ੋਅ ਵਿਚ ਉਹ ਗਿਆ ਤਾਂ ਟਿਕਟਾਂ ਬਲੈਕ ਮਿਲਣ ਕਰਕੇ ਉਹ ਜਦੋਂ ਵਾਪਸ ਮੁੜ ਰਿਹਾ ਸੀ ਤਾਂ ਇਕ ਦਸ-ਬਾਰਾਂ ਸਾਲਾਂ ਦਾ ਮੁੰਡਾ, ਜਿਸ ਨੇ ਗਲ ਵਿਚ ਬੂਟ-ਪਾਲਿਸ਼ ਕਰਨ ਵਾਲਾ ਥੈਲਾ ਪਾਇਆ ਹੋਇਆ ਸੀ, ਨੇ ਟਿਕਟ ਬਲੈਕ ਵਿਚ ਲਈ ਤੇ ਪਿਕਚਰ ਦੇਖਣ ਚਲਾ ਗਿਆ । ਮੇਰਾ ਦੋਸਤ ਉਸ ਨੂੰ ਗਾਲ੍ਹਾਂ ਕੱਢ ਰਿਹਾ ਸੀ । ਮੈਂ ਕਿਹਾ,'ਇਹ ਗੱਲ ਤੇਰੀ ਠੀਕ ਹੈ ਕਿ ਬਲੈਕ 'ਤੇ ਟਿਕਟ ਖਰੀਦ ਕੇ ਪਿਕਚਰ ਦੇਖਣੀ ਮਾੜੀ ਗੱਲ ਹੈ । ਪਰ ਇਸ ਗੱਲ ਦਾ ਕੋਈ ਜਵਾਬ ਹੈ ਕਿ ਜੋ ਇਹ ਉਪਰ ਬੂਟ-ਪਾਲਿਸ਼ ਕਰਨ ਦੀ ਗੱਲ ਹੈ ?' ਤੜਕੇ ਸਕੂਲ ਜਾਂਦੇ ਬੱਚਿਆਂ ਨੂੰ ਦੇਖਕੇ ਉਸ ਦੇ ਮਨ 'ਤੇ ਕੀ ਬੀਤਦਾ ਹੋਵੇਗਾ, ਕਦੇ ਸੋਚਿਆ ਹੈ ?' ਉਹ ਬੱਚਾ ਅਚੇਤ ਮਨ ਵਿਚ ਇਸ ਗੱਲ ਤੋਂ ਸੰਤੁਸ਼ਟੀ ਮਹਿਸੂਸ ਕਰਦਾ ਹੈ ਕਿ ਉਸ ਨੇ ਪਹਿਲੇ ਦਿਨ ਪਹਿਲਾ ਸ਼ੋਅ ਦੇਖਿਆ । ਉਸ ਦੇ ਲਈ ਉਹ ਪ੍ਰਾਪਤੀ ਹੈ,

ਬਾਕੀ ਸਫਾ ੨੧ ਤੇ





# ਧਰਮਵਾਰ(ਫਿਰਕੂ)ਫਸਾਦ ਤੇ ਉਹਨਾਂ ਦਾ ਇਲਾਜ

ਭਾਰਤ-ਵਰਸ਼ ਦੀ ਇਸ ਵੇਲੇ ਬੜੀ ਤਰਸਯੋਗ ਹਾਲਤ ਹੈ । ਇਕ ਧਰਮ ਦੇ ਪਿਛੇ-ਲੱਗ ਦੂਜੇ ਧਰਮ ਦੇ ਜਾਨੀ ਦੁਸ਼ਮਣ ਹਨ । ਹੁਣ ਤਾਂ ਇਕ ਧਰਮ ਦੇ ਹੋਣਾ ਹੀ ਦੂਜੇ ਧਰਮ ਦੇ ਕੱਟੜ ਵੈਰੀ ਹੋਣਾ ਹੈ । ਜੇ ਇਸ ਗੱਲ ਦਾ ਅਜੇ ਵੀ ਯਕੀਨ ਨਾ ਹੋਵੇ ਤਾਂ ਲਾਹੌਰ ਦੇ ਤਾਜ਼ੇ ਫਸਾਦ ਹੀ ਦੇਖ ਲਉ । ਕਿੰਦਾਂ ਮੁਸਲਮਾਨਾਂ ਨੇ ਬੇਗੁਨਾਹ ਸਿੱਖਾਂ, ਹਿੰਦੂਆਂ ਦੇ ਆਹੂ ਲਾਹੇ ਹਨ, ਤੇ ਕਿੰਦਾਂ ਸਿੱਖਾਂ ਨੇ ਵੀ ਵਾਹ ਲੱਗਦੀ ਕੋਈ ਕਸਰ ਨਹੀਂ ਛੱਡੀ ਹੈ । ਇਹ ਆਹੂ ਇਸ ਲਈ ਨਹੀਂ ਲਾਹੇ ਗਏ ਹਨ ਕਿ ਫਲਾਣਾ ਪੁਰਸ਼ ਦੋਸ਼ੀ ਹੈ, ਸਗੋਂ ਇਸ ਲਈ ਕਿ ਫਲਾਣਾ ਪੁਰਸ਼ ਹਿੰਦੂ ਹੈ, ਜਾਂ ਸਿੱਖ ਹੈ ਜਾਂ ਮੁਸਲਮਾਨ ਹੈ । ਬੱਸ, ਕਿਸੇ ਪੁਰਸ਼ ਦਾ ਸਿੱਖ ਜਾਂ ਹਿੰਦੂ ਹੋਣਾ ਮੁਸਲਮਾਨਾਂ ਦੇ ਕਤਲ ਕਰਨ ਲਈ ਕਾਫੀ ਕਾਰਨ ਸੀ । ਅਤੇ ਇਸੇ ਤਰ੍ਹਾਂ ਹੀ ਕਿਸੇ ਪੁਰਸ਼ ਦਾ ਮੁਸਲਮਾਨ ਹੋਣਾ ਹੀ, ਉਸ ਦੀ ਜਾਨ ਲੈਣ ਲਈ ਕਾਫੀ ਦਲੀਲ ਸੀ । ਜਦ ਇਹੋ ਜਿਹੀ ਹਾਲਤ ਹੋਵੇ ਤਾਂ ਹਿੰਦੁਸਤਾਨ ਦਾ ਅੱਲਾ ਹੀ ਬੇਲੀ ਹੈ ।

ਇਸ ਹਾਲਤ ਵਿਚ ਹਿੰਦੁਸਤਾਨ ਦਾ ਭਵਿੱਖ ਬੜਾ ਕਾਲਾ ਨਜ਼ਰ ਔਂਦਾ ਹੈ । ਇੰਨਾਂ 'ਧਰਮਾਂ' ਨੇ ਭਾਰਤ ਵਰਸ਼ ਦਾ ਬੇੜਾ ਗਰਕ ਕਰ ਛੱਡਿਆ ਹੈ । ਅਤੇ ਅਜੇ ਪਤਾ ਨਹੀਂ ਹੈ ਕਿ ਇਹ ਧਾਰਮਕ ਫਸਾਦ ਭਾਰਤ-ਵਰਸ਼ ਦਾ ਕਦੋਂ ਖੈਹੜਾ ਛੱਡਣਗੇ । ਇੰਨਾਂ ਫਸਾਦਾਂ ਨੇ ਸੰਸਾਰ ਦੀਆਂ ਅੱਖਾਂ ਵਿੱਚ ਹਿੰਦੁਸਤਾਨ ਨੂੰ ਬਦਨਾਮ ਕਰ ਛੱਡਿਆ ਹੈ । ਅਤੇ ਅਸਾਂ ਵੇਖਿਆ ਹੈ ਕਿ ਇਸ ਅੰਧ-ਵਿਸ਼ਵਾਸ਼ੀ ਵਹਿਣ ਵਿਚ ਸਭ ਵਹਿ ਜਾਂਦੇ ਹਨ । ਕੋਈ ਵਿਰਲਾ ਹੀ ਹਿੰਦੂ, ਮੁਸਲਮਾਨ ਜਾਂ ਸਿੱਖ ਹੁੰਦਾ ਹੈ ਜੇਹੜਾ ਆਪਣਾ ਦਿਮਾਗ ਠੰਡਾ ਰੱਖਦਾ ਹੈ, ਬਾਕੀ ਸਭ ਦੇ ਸਭ ਇਹ ਨਾਮ ਧਰੀਕ ਧਰਮੀ ਆਪਣੇ ਨਾਮ ਧਰੀਕ ਧਰਮ ਦਾ ਰੁਹਬ ਕਾਇਮ ਰੱਖਣ ਲਈ ਡੰਡੇ-ਸੋਟੇ, ਤਲਵਾਰਾਂ, ਛੁਰੀਆਂ ਹੱਥ ਵਿਚ ਫੜ ਲੈਂਦੇ ਹਨ ਤੇ ਆਪਸ ਵਿਚੀਂ ਸਿਰ ਪਾੜ ਪਾੜ ਕੇ ਮਰ ਜਾਂਦੇ ਹਨ । ਰਹਿੰਦੇ ਖੂੰਹਦੇ ਕੁਛ ਤਾਂ ਫਾਹੇ ਲੱਗ ਜਾਂਦੇ ਹਨ ਤੇ ਕੁੱਛ ਜੇਲ੍ਹਾਂ ਵਿਚ ਸੁਟ ਦਿੱਤੇ ਜਾਂਦੇ ਹਨ । ਏਦਾਂ ਖੂਨ ਖਰਾਬਾ ਹੋ ਕੇ ਇੰਨਾਂ 'ਧਰਮੀਆਂ' ਉਪਰ ਅੰਗਰੇਜ਼ੀ ਡੰਡਾ ਵਰਦਾ ਹੈ ਤੇ ਫਿਰ ਇੰਨਾਂ ਦੇ ਦਿਮਾਗ ਦਾ ਕੀੜਾ ਟਿਕਾਣੇ ਆ ਜਾਂਦਾ ਹੈ ।

ਜਿੱਥੋਂ ਤਕ ਵੇਖਿਆ ਗਿਆ ਹੈ, ਇੰਨਾਂ ਫਸਾਦਾਂ ਦੇ ਪਿਛੇ ਫਿਰਕੂ ਲੀਡਰਾਂ ਅਤੇ ਅਖਬਾਰਾਂ ਦਾ ਹੱਥ ਹੈ । ਇਸ ਵੇਲੇ ਹਿੰਦੁਸਤਾਨ ਦੇ ਲੀਡਰਾਂ ਨੇ ਉਹ ਗਹੋ-ਗਾਲ ਛੱਡੀ ਹੈ, ਕਿ ਚੁਪ ਹੀ ਭਲੀ । ਉਹੋ ਲੀਡਰ ਜਿੰਨਾਂ ਨੇ ਹਿੰਦੁਸਤਾਨ ਨੂੰ ਆਜ਼ਾਦ ਕਰੌਣ ਦਾ ਭਾਰ ਆਪਣੇ ਸਿਰ ਤੇ ਚੁੱਕਿਆ ਹੋਇਆ ਸੀ, ਅਤੇ ਜੇਹੜੇ 'ਸਾਂਝੀ ਕੌਮੀਅਤ' ਅਤੇ 'ਸਵਰਾਜ ਸਵਰਾਜ' ਦੇ ਦਮਗਜੇ ਮਾਰਦੇ ਨਹੀਂ ਸਨ ਥਕਦੇ, ਉਹੋ, ਜਾਂ ਤਾਂ ਆਪਣੀਆਂ ਸਿਰੀਆਂ ਲੁਕਾਈ ਚੁੱਪ ਚਾਪ ਬੈਠੇ ਹਨ, ਜਾਂ ਏਸੇ ਧਰਮਵਾਰ ਵਹਿਣ ਵਿਚ ਹੀ ਵਹਿ ਗਏ ਹਨ । ਸਿਰੀਆਂ ਲੁਕਾ ਕੇ ਬੈਠਣ ਵਾਲੇ ਲੀਡਰਾਂ ਦੀ ਗਿਣਤੀ ਵੀ ਥੋੜੀ ਹੈ । ਪਰ ਉਹ ਲੀਡਰ ਜੇਹੜੇ ਫ਼ਿਰਕੂ ਲਹਿਰ ਵਿਚ ਜਾ ਰਲੇ ਹਨ, ਉਹੋ ਜਿਹੇ ਤਾਂ ਇਕ ਢੀਮ ਪੁੱਟਿਆਂ ਸੌ ਨਿਕਲਦੇ ਹਨ, ਇਸ ਵੇਲੇ ਉਹ ਆਗੂ ਜਿਹੜੇ ਕਿ ਦਿਲੋਂ ਸਾਂਝਾ ਭਲਾ ਚਾਹੁੰਦੇ ਹਨ; ਬਹੁਤ ਹੀ ਥੋੜੇ ਹਨ । ਅਤੇ ਧਰਮਵਾਰ ਲਹਿਰ ਦਾ ਇਤਨਾ ਪਰਬਲ ਹੜ੍ਹ ਆਇਆ ਹੈ ਕਿ ਉਹ ਵੀ ਇਸ ਹੜ੍ਹ ਨੂੰ ਠੱਲ ਨਹੀਂ ਪਾ ਸਕੇ ਹਨ । ਐਉਂ ਜਾਪਦਾ ਹੈ ਕਿ ਹਿੰਦੁਸਤਾਨ ਵਿਚ ਤਾਂ ਲੀਡਰੀ ਦਾ ਦਿਵਾਲਾ ਨਿਕਲ ਗਿਆ ਹੈ ।

ਦੂਜੇ ਸੱਜਣ ਜੇਹੜੇ ਫ਼ਿਰਕੂ ਅੱਗ ਨੂੰ ਭੜਕੋਣ ਵਿਚ ਖਾਸ ਹਿੱਸਾ ਲੈਂਦੇ ਰਹੇ ਹਨ ਉਹ ਅਖਬਾਰਾਂ ਵਾਲੇ ਹਨ ।

ਅਖਬਾਰ-ਨਵੀਸੀ ਦਾ ਪੇਸ਼ਾ ਜੇਹੜਾ ਕਦੇ ਬੜਾ ਉਚਾ ਸਮਝਿਆ ਜਾਂਦਾ ਸੀ ਅੱਜ ਬਹੁਤ ਹੀ ਗੰਦਾ ਹੋਇਆ ਹੈ । ਇਹ ਲੋਕ ਇਕ ਦੂਜੇ ਦੇ ਬਰਖਲਾਫ ਬੜੇ ਮੋਟੇ ਮੋਟੇ ਸਿਰਲੇਖ ਦੇ ਕੇ ਲੋਕਾਂ ਦੇ ਜਜ਼ਬਾਤ ਭੜਕਾਉਂਦੇ ਹਨ, ਤੇ ਆਪਸ ਵਿਚੀਂ ਡਾਂਗ-ਸੋਟੀ ਕਰੌਂਦੇ ਹਨ । ਇਕ ਦੋ ਥਾਈਂ ਨਹੀਂ, ਕਿੰਨੀ ਥਾਈਂ ਹੀ ਇਸ ਲਈ ਫਸਾਦ ਹੋਇਆ ਹੈ ਕਿ ਲੋਕਲ ਅਖਬਾਰਾਂ ਨੇ ਬੜੇ ਭੜਕੀਲੇ ਲੇਖ ਲਿਖੇ ਹਨ । ਉਹ ਲਿਖਾਰੀ ਜਿਨ੍ਹਾਂ ਨੇ ਇਨਾਂ ਦਿਨਾਂ ਵਿਚ ਦਿਲ ਤੇ ਦਿਮਾਗ ਠੰਡੇ ਰੱਖੇ ਹਨ ਉਹ ਬਹੁਤ ਹੀ ਘੱਟ ਹਨ ।

ਅਖਬਾਰਾਂ ਦਾ ਅਸਲੀ ਫਰਜ਼ ਤਾਂ ਵਿਦਿਆ ਦੇਣੀ, ਤੰਗ-ਦਿਲੀ ਵਿਚੋਂ ਲੋਕਾਂ ਨੂੰ ਕੱਢਣਾ, ਤੁਅੱਸਬ ਦੂਰ ਕਰਨ, ਆਪਸ ਵਿਚ ਪ੍ਰੇਮ ਮਿਲਾਪ ਪੈਦਾ ਕਰਨਾ ਅਤੇ ਹਿੰਦੁਸਤਾਨ ਦੀ ਸਾਂਝੀ ਕੌਮੀਅਤ ਬਣੌਣਾ ਸੀ, ਪਰ ਇਹਨਾਂ ਨੇ ਆਪਣਾ ਫਰਜ਼ ਇੰਨਾਂ ਸਾਰੇ ਹੀ ਅਸੂਲਾਂ ਦੇ ਉਲਟ ਬਣਾ ਲਿਆ ਹੈ । ਇਹਨਾਂ ਨੇ ਆਪਣਾ ਮੁੱਖ ਮੰਤਵ ਅਗਿਆਨ ਭਰਨਾ, ਤੰਗ ਦਿਲੀ ਦਾ ਪ੍ਰਚਾਰ ਕਰਨਾ, ਤੁਅੱਸਬੀ ਬਣੌਣਾ, ਲੜਾਈ ਝਗੜੇ ਕਰੌਣਾ, ਅਤੇ ਹਿੰਦੁਸਤਾਨ ਦੀ ਸਾਂਝੀ ਕੌਮੀਅਤ ਨੂੰ ਤਬਾਹ ਕਰਨਾ ਬਣਾ ਲਿਆ ਹੋਇਆ ਹੈ । ਏਹੋ ਕਾਰਨ ਹੈ ਕਿ ਭਾਰਤਵਰਸ਼ ਦੀ ਵਰਤਮਾਨ ਦਸ਼ਾ ਦਾ ਖਿਆਲ ਕਰਕੇ ਰੱਤ ਦੇ ਹੰਝੂ ਔਣ ਲਗ ਜਾਂਦੇ ਹਨ ਤੇ ਦਿਲ ਵਿਚ ਸਵਾਲ ਉਠਦਾ ਹੈ, ਕਿ 'ਹਿੰਦੁਸਤਾਨ ਦਾ ਕੀ ਬਣੂ ?'

ਜਿਹੜੇ ਸੱਜਣ ਨਾ-ਮਿਲਵਰਤਨ ਦੇ ਦਿਨਾਂ ਦੇ ਜੋਸ਼ ਤੇ ਉਭਾਰ ਨੂੰ ਜਾਣਦੇ ਹਨ, ਉਨ੍ਹਾਂ ਨੂੰ ਇਹ ਹਾਲਤ ਵੇਖਕੇ ਰੋਣ ਆਉਂਦਾ ਹੈ । ਕਿਥੇ ਉਹ ਦਿਨ ਸਨ ਕਿ ਸੁਤੰਤਰਤਾ ਦੀ ਝਲਕ ਸਾਹਮਣੇ ਪਈ ਨਜ਼ਰ ਆਉਂਦੀ ਸੀ ਕਿ ਕਿੱਥੇ ਅੱਜ ਆਹ ਦਿਨ ਹਨ ਕਿ ਸਵਰਾਜ ਸੁਪਨਾ ਜਿਹਾ ਹੋਇਆ ਹੋਇਆ ਹੈ । ਬਸ, ਇਹੋ ਹੀ ਤੀਜਾ ਲਾਭ ਹੈ, ਜਿਹੜਾ ਇੰਨਾਂ ਫਸਾਦਾਂ ਨਾਲ, ਪਾਰਟੀ-ਜ਼ਾਬਰ ਸ਼ਾਹੀ ਨੂੰ ਹੋਇਆ ਹੈ । ਉਹੋ ਨੌਕਰਸ਼ਾਹੀ ਜਿਸ ਦੀ ਹੋਂਦ ਨੂੰ ਖਤਰਾ ਪਿਆ ਹੋਇਆ ਸੀ, ਕਿ ਉਹ ਕੱਲ੍ਹ

ਵੀ ਨਹੀਂ ਹੈ, ਪਰਸੋਂ ਵੀ ਨਹੀਂ, ਅੱਜ ਇਤਨੀਆਂ ਮਜ਼ਬੂਤ ਜੜ੍ਹਾਂ ਤੇ ਬੈਠੀ ਹੈ ਕਿ ਉਸ ਨੂੰ ਹਿਲਾਣਾ ਕੋਈ ਮਾੜਾ ਮੋਟਾ ਕੰਮ ਨਹੀਂ ਹੈ।

ਜੇ ਇਹਨਾਂ ਫਿਰਕੂ ਫਸਾਦਾਂ ਦਾ ਜੜ੍ਹ ਕਾਰਨ ਲੱਭੀਏ ਤਾਂ ਸਾਨੂੰ ਤਾਂ ਇਹ ਕਾਰਨ ਆਰਥਕ ਹੀ ਜਾਪਦਾ ਹੈ। ਨਾ-ਮਿਲਵਰਤਣ ਦੇ ਦਿਨਾਂ ਵਿਚ ਲੀਡਰਾਂ ਤੇ ਅਖਬਾਰ ਨਵੀਸਾਂ ਨੇ ਢੇਰ ਕੁਰਬਾਨੀਆਂ ਕੀਤੀਆਂ ਸਨ। ਉਨ੍ਹਾਂ ਦੀ ਆਰਥਕ ਦਸ਼ਾ ਖਰਾਬ ਹੋ ਗਈ ਹੋਈ ਸੀ। ਨਾ-ਮਿਲਵਰਤਨ ਦੇ ਪਿੱਛੋਂ ਮੱਧਮ ਪੈ ਜਾਣ ਕਰਕੇ ਲੀਡਰਾਂ ਦੀ ਕੋਈ ਬੇ-ਇਤਬਾਰੀ ਜਿਹੀ ਹੋ ਗਈ। ਜਿਸ ਲਈ ਅੱਜ ਕਲ ਦੇ ਬਹੁਤ ਸਾਰੇ ਫ਼ਿਰਕੂ ਲੀਡਰਾਂ ਦੇ ਰੁਜ਼ਗਾਰ ਰੁਕ ਗਏ। ਸੰਸਾਰ ਵਿਚ ਜੇਹੜਾ ਕੰਮ ਸ਼ੁਰੂ ਹੁੰਦਾ ਹੈ ਉਸ ਦੀ ਤਹਿ ਵਿਚ ਪੇਟ ਦਾ ਸੁਆਲ ਜ਼ਰੂਰ ਹੁੰਦਾ ਹੈ। ਕਾਰਲ ਮਾਰਕਸ ਦੇ ਵੱਡੇ ਵੱਡੇ ਤਿੰਨ ਅਸੂਲਾਂ ਵਿਚੋਂ ਇਹ ਇਕ ਮੁੱਖ ਅਸੂਲ ਹੈ। ਇਸ ਅਸੂਲ ਦੇ ਕਾਰਨ ਹੀ ਤਬਲੀਗ, ਤਨਜ਼ੀਮ, ਅਤੇ ਸ਼ੁੱਧੀ ਤੇ ਸੰਗਠਨ ਸ਼ੁਰੂ ਹੋਏ ਤੇ ਏਸੇ ਕਾਰਨ ਹੀ ਅੱਜ ਸਾਡੀ ਉਹ ਦੁਰਦਸ਼ਾ ਹੋਈ ਜਿਹੜੀ ਕਿ ਬਿਆਨ ਤੋਂ ਬਾਹਰ ਹੈ।

ਬਸ ਸਾਰੇ ਫਸਾਦਾਂ ਦਾ ਇਲਾਜ ਜੇ ਕੋਈ ਹੋ ਸਕਦਾ ਹੈ ਤਾਂ ਉਹ ਹਿੰਦੁਸਤਾਨ ਦੀ ਆਰਥਕ ਦਸ਼ਾ ਦੇ ਸੁਧਾਰ ਨਾਲ ਹੀ ਹੋ ਸਕਦਾ ਹੈ। ਕਿਉਂਕਿ ਭਾਰਤਵਰਸ਼ ਦੇ ਆਮ ਲੋਕਾਂ ਦੀ ਆਰਥਕ ਹਾਲਤ ਇੰਨੀ ਭੈੜੀ ਹੈ ਕਿ ਇਕ ਪੁਰਸ਼ ਨੂੰ ਚਾਰ ਆਨੇ ਦੇ ਕੇ ਦੂਜੇ ਨੂੰ ਬੇਇੱਜ਼ਤ ਕਰਵਾ ਸਕਦਾ ਹੈ। ਭੁੱਖ ਤੇ ਦੁੱਖ ਤੋਂ ਆਤੁਰ ਹੋ ਕੇ ਮਨੁੱਖ ਸਭ ਅਸੂਲ ਛਿੱਕੇ ਤੇ ਟੰਗ ਦਿੰਦਾ ਹੈ। ਸੱਚ ਹੈ ਮਰਦਾ ਕੀ ਨਹੀਂ ਕਰਦਾ।

ਪਰ ਵਰਤਮਾਨ ਹਾਲਤ ਵਿਚ ਆਰਥਕ ਸੁਧਾਰ ਹੋਣਾ ਅਤੀ ਕਠਨ ਹੈ। ਕਿਉਂਕਿ ਸਰਕਾਰ ਬਦੇਸ਼ੀ ਹੈ ਤੇ ਏਹੋ ਹੀ ਲੋਕਾਂ ਦੀ ਹਾਲਤ ਨੂੰ ਨਹੀਂ ਸੁਧਰਨ ਦੇਂਦੀ ਹੈ। ਇਸ ਲਈ ਏਸੇ ਦੇ ਪਿਛੇ ਹੀ ਹੱਥ ਧੋ ਕੇ ਪੈਣਾ ਚਾਹੀਦਾ ਹੈ ਕਿ ਜਦ ਤੱਕ ਇਹ ਬਦਲ ਨਾ ਜਾਵੇ ਆਰਾਮ ਨਹੀਂ ਲੈਣਾ ਚਾਹੀਦਾ ਹੈ।

ਲੋਕਾਂ ਨੂੰ ਆਪਸ 'ਚ ਲੜਨ ਤੋਂ ਰੋਕਣ ਲਈ ਸ਼ਰੇਣੀ ਜਾਗ੍ਰਤੀ ਦੀ ਲੋੜ ਹੈ। ਗਰੀਬਾਂ, ਕਿਰਤੀਆਂ ਤੇ ਕਿਰਸਾਨਾਂ ਨੂੰ ਸਾਫ ਸਮਝਾ ਦੇਣਾ ਚਾਹੀਦਾ ਹੈ ਕਿ ਤੁਹਾਡੇ ਅਸਲੀ ਦੁਸ਼ਮਣ ਸਰਮਾਏਦਾਰ ਹਨ ਇਸ ਲਈ ਤੁਹਾਨੂੰ ਇਹਨਾਂ ਦੇ ਹੱਥ-ਕੰਡਿਆਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ, ਤੇ ਇਨਾਂ ਦੇ ਹੱਥ ਤੇ ਚੜ੍ਹ ਕੇ ਕੁੱਛ ਨਹੀਂ ਕਰਨਾ ਚਾਹੀਦਾ ਹੈ। ਸੰਸਾਰ ਦੇ ਸਾਰੇ ਗਰੀਬਾਂ ਦੇ ਭਾਵੇਂ ਉਹ ਕਿਸੇ ਜ਼ਾਤ, ਨਸਲ, ਮਜ਼ਹਬ, ਕੌਮ ਦੇ ਹੋਣ, ਹੱਕ ਇਕੋ ਹੀ ਹਨ। ਤੁਹਾਡਾ ਭਲਾ ਇਸ ਵਿਚ ਹੈ ਕਿ ਤੁਸੀਂ ਧਰਮ, ਰੰਗ, ਨਸਲ ਅਤੇ ਕੌਮ ਤੇ ਮੁਲਕ ਦੇ ਭਿੰਨ-ਭੇਦ ਮਿਟਾ ਕੇ ਇਕੱਠੇ ਹੋ ਜਾਉ ਅਤੇ ਗਵਰਨਮੈਂਟ ਦੀ ਤਾਕਤ ਨੂੰ ਆਪਣੇ ਹੱਥ ਵਿਚ ਲੈਣ ਦਾ ਯਤਨ ਕਰੋ। ਇਹਨਾਂ ਯਤਨਾਂ ਨਾਲ ਤੁਹਾਡਾ ਕੋਈ ਹਰਜ਼ ਨਹੀਂ ਹੋਵੇਗਾ। ਕਿਸੇ ਦਿਨ ਨੂੰ ਤੁਹਾਡੇ ਸੰਗਲ ਜਰੂਰ ਕੱਟੇ ਜਾਣਗੇ ਤੇ ਤੁਹਾਨੂੰ ਆਰਥਕ ਸੁਤੰਤਰਤਾ ਮਿਲ ਜਾਵੇਗੀ।

ਜਿੰਨਾਂ ਲੋਕਾਂ ਨੂੰ ਰੂਸ ਦੇ ਇਤਿਹਾਸ ਦਾ ਪਤਾ ਹੈ ਉਹ ਜਾਣਦੇ ਹਨ ਕਿ ਜ਼ਾਰ ਦੇ ਵੇਲੇ ਉਥੇ ਵੀ ਏਹੋ ਹਿੰਦੁਸਤਾਨ ਵਾਲੀ ਹਾਲਤ ਸੀ, ਉਥੇ ਵੀ ਕਿੰਨੇ ਹੀ ਫ਼ਿਰਕੇ ਸਨ ਜਿਹੜੇ ਆਪਸ ਵਿਚ ਛਿੱਤਰ-ਪੌਲਾ ਹੀ ਖੜਕਾਉਂਦੇ ਰਹਿੰਦੇ ਸਨ। ਪਰ ਜਿਸ ਦਿਨ ਤੋਂ ਕਿਰਤੀ-ਰਾਜ ਹੋਇਆ ਹੈ ਉਥੇ ਨਕਸ਼ਾ ਹੀ ਬਦਲ ਗਿਆ ਹੈ। ਹੁਣ ਉਥੇ ਕਦੇ ਫਸਾਦ ਹੋਏ ਹੀ ਨਹੀਂ, ਹੁਣ ਉਥੇ ਹਰ ਇਕ ਨੂੰ 'ਇਨਸਾਨ' ਸਮਝਿਆ ਜਾਂਦਾ ਹੈ 'ਧਰਮੀ' ਨਹੀਂ। ਜ਼ਾਰ ਦੇ ਵੇਲੇ ਲੋਕਾਂ ਦੀ ਆਰਥਕ ਦਸ਼ਾ ਬਹੁਤ ਹੀ ਭੈੜੀ ਸੀ। ਇਸ ਲਈ ਸਭ ਫਸਾਦ-ਝਗੜੇ ਹੁੰਦੇ ਸਨ। ਪਰ ਹੁਣ ਰਸੀਆਂ ਦੀ ਆਰਥਕ ਹਾਲਤ ਸੁਧਰ ਗਈ ਹੈ ਤੇ ਉਹਨਾਂ ਵਿਚ ਸ਼੍ਰੇਣੀ-ਜਾਗ੍ਰਿਤੀ ਘਰ ਕਰ ਗਈ ਹੈ ਇਸ ਲਈ ਉਥੇ ਹੁਣ ਤਾਂ ਕਦੇ ਕੋਈ ਫਸਾਦ ਸੁਨਣ ਵਿਚ ਹੀ ਨਹੀਂ ਆਏ।

ਇਹਨਾਂ ਫਸਾਦਾਂ ਵਿਚ ਉਂਝ ਤਾਂ ਬੜੇ ਦਿਲ ਢਾਹੁਣ ਵਾਲੇ ਸਮਾਚਾਰ ਸੁਣੇ ਜਾਂਦੇ ਹਨ ਪਰ ਕਲਕੱਤੇ ਦੇ ਫਸਾਦਾਂ ਵਿਚ ਇਕ ਗੱਲ ਬੜੀ ਖੁਸ਼ੀ ਵਾਲੀ ਸੁਣੀ ਗਈ ਸੀ। ਉਹ ਇਹ ਸੀ ਕਿ ਉਥੇ ਹੋਏ ਫਸਾਦਾਂ ਵਿਚ ਟਰੇਡ ਯੂਨੀਅਨਾਂ ਦੇ ਕਿਰਤੀਆਂ ਨੇ ਕੋਈ ਹਿੱਸਾ ਨਹੀਂ ਲਿਆ ਸੀ। ਤੇ ਨਾ ਉਹ ਆਪਸ ਵਿਚ ਗੁੱਥਮ-ਗੁੱਥਾ ਹੋਏ ਸਨ। ਸਗੋਂ ਉਹ ਬੜੇ ਪ੍ਰੇਮ ਨਾਲ ਸਾਰੇ ਹੀ ਹਿੰਦੂ-ਮੁਸਲਮਾਨ ਇਕੱਠੇ ਮਿੱਲਾਂ ਆਦਿ ਵਿਚ ਰਹਿੰਦੇ-ਬਹਿੰਦੇ ਸਨ ਤੇ ਫਸਾਦ ਹਟਾਣ ਦੇ ਵੀ ਯਤਨ ਕਰਦੇ ਰਹੇ ਸਨ। ਇਹ ਇਸ ਲਈ ਕਿ ਉਹਨਾਂ ਵਿਚ ਸ਼੍ਰੇਣੀ-ਜਾਗ੍ਰਿਤੀ ਦਾ ਇਕ ਸੋਹਣਾ ਰਾਹ ਹੈ ਜਿਹੜਾ ਕਿ ਫਸਾਦ ਰੋਕ ਸਕਦਾ ਹੈ।

ਇਹ ਖੁਸ਼ੀ ਦੀ ਸੋਅ ਸਾਡੇ ਕੰਨੀ ਪਈ ਹੈ ਕਿ ਭਾਰਤ ਦੇ ਨੌਜਵਾਨ ਹੁਣ ਉਹੋ ਜਿਹੇ ਧਰਮਾਂ ਤੋਂ ਜਿਹੜੇ ਕਿ ਆਪਸ ਵਿਚੀਂ ਲੜਾਉਣਾ ਤੇ ਨਫ਼ਰਤ ਕਰਨਾ ਸਿਖਾਲਦੇ ਹਨ, ਤੰਗ ਆਕੇ ਹੱਥ ਧੋਈ ਜਾਂਦੇ ਹਨ ਤੇ ਉਨਾਂ ਵਿਚ ਇੰਨੀ ਖੁੱਲ-ਦਿਲੀ ਆ ਗਈ ਕਿ ਉਹ ਭਾਰਤਵਰਸ਼ ਦੇ ਪੁਰਸ਼ਾਂ ਨੂੰ ਧਰਮ ਦੀ ਨਿਗਾਹ ਨਾਲ ਹਿੰਦੂ ਜਾਂ ਮੁਸਲਮਾਨ ਜਾਂ ਸਿੱਖ ਨਹੀਂ ਦੇਖਦੇ ਸਗੋਂ ਹਰ ਇਕ ਨੂੰ ਪਹਿਲਾਂ ਇਨਸਾਨ ਸਮਝਦੇ ਹਨ ਤੇ ਫਿਰ ਹਿੰਦੁਸਤਾਨੀ। ਭਾਰਤਵਰਸ਼ ਦੇ ਗਭਰੂਆਂ ਵਿਚ ਇਨਾਂ ਖਿਆਲਾਂ ਦਾ ਔਣਾ ਦਸਦਾ ਹੈ ਕਿ ਭਾਰਤਵਰਸ਼ ਦਾ ਅੱਗਾ ਬੜਾ ਚਮਕੀਲਾ ਹੈ, ਅਤੇ ਭਾਰਤ ਵਾਸੀਆਂ ਨੂੰ ਇਹ ਫਸਾਦ ਆਦਿ ਹੁੰਦੇ ਦੇਖਕੇ ਘਬਰਾ ਨਹੀਂ ਜਾਣਾ ਚਾਹੀਦਾ ਹੈ, ਸਗੋਂ ਤਿਆਰ-ਬਰ-ਤਿਆਰ ਹੋ ਕੇ ਵਾਹ ਲੌਣੀ ਚਾਹੀਦੀ ਹੈ, ਕਿ ਐਸਾ ਵਾਯੂ-ਮੰਡਲ ਪੈਦਾ ਹੋ ਜਾਵੇ, ਜਿਸ ਨਾਲ ਕਿ ਫਸਾਦ ਹੋਣ ਹੀ ਨਾ।

1914-15 ਦੇ ਸ਼ਹੀਦਾਂ ਨੇ ਧਰਮ ਨੂੰ ਪਾਲੇਟਿਕਸ ਤੋਂ ਵੱਖਰਾ ਕਰ ਦਿੱਤਾ ਹੋਇਆ ਸੀ। ਉਹ ਸਮਝਦੇ ਸਨ ਕਿ ਧਰਮ ਪੁਰਸ਼ਾਂ ਦਾ ਆਪਣਾ ਆਪਣਾ ਵਖਰਾ ਕਰਤਵ ਹੈ, ਤੇ ਇਸ ਵਿਚ ਦੂਜੇ ਦਾ ਕੋਈ ਦਖਲ ਨਹੀਂ। ਨਾ ਹੀ ਇਸ ਨੂੰ



ਰਾਜਨੀਤੀ ਵਿਚ ਘੁਸੇੜਨਾ ਚਾਹੀਦਾ ਹੈ ਕਿਉਂਕਿ ਇਹ ਸਰਬੱਤ ਨੂੰ ਸਾਂਝੇ ਇਕ ਥਾਂ ਮਿਲਕੇ ਕੰਮ ਨਹੀਂ ਕਰਨ ਦੇਂਦਾ ਹੈ। ਇਸੇ ਲਈ ਹੀ ਉਹ ਗਦਰ ਵਰਗੀ ਲਹਿਰ ਵਿਚ ਵੀ ਇਕ-ਮੁਠ ਤੇ ਇਕ ਜਾਨ ਰਹੇ ਸਨ ਤੇ ਜਿੱਥੇ ਸਿੱਖ ਵਧ ਵਧ ਕੇ ਫਾਂਸੀਆਂ ਤੇ ਟੰਗੇ ਗਏ ਸਨ ਉਥੇ ਹਿੰਦੂਆਂ ਤੇ ਮੁਸਲਮਾਨਾਂ ਨੇ ਵੀ ਕੋਈ ਘੱਟ ਨਹੀਂ ਗੁਜ਼ਾਰੀ ਸੀ।

ਇਸ ਵੇਲੇ ਕੁਛ ਹਿੰਦੁਸਤਾਨੀ ਆਗੂ ਵੀ ਮੈਦਾਨ ਵਿਚ ਨਿਤਰੇ ਜਾਪਦੇ ਹਨ ਜਿਹੜੇ ਕਿ ਧਰਮ ਨੂੰ ਰਾਜਨੀਤੀ ਤੋਂ ਵੱਖਰਾ ਕਰਨਾ ਚਾਹੁੰਦੇ ਹਨ। ਝਗੜੇ ਮੁਕਾਣ ਦਾ ਇਹ ਵੀ ਇਕ ਸੋਹਣਾ ਇਲਾਜ ਹੈ ਤੇ ਅਸੀਂ ਇਸ ਦੀ ਪ੍ਰੋੜਤਾ ਕਰਦੇ ਹਾਂ।

ਜੇ ਧਰਮ ਨੂੰ ਵੱਖਰਿਆਂ ਕਰ ਦਿੱਤਾ ਜਾਵੇ, ਤਾਂ ਅਸੀਂ ਰਾਜਨੀਤੀ ਤੇ ਸਾਰੇ ਹੀ ਇਕੱਠੇ ਹੋ ਸਕਦੇ ਹਾਂ, ਧਰਮਾਂ ਵਿਚ ਭਾਵੇਂ ਅਸੀਂ ਵੱਖਰੇ ਵੱਖਰੇ ਹੀ ਹੋਈਏ।

ਸਾਡਾ ਖਿਆਲ ਹੈ, ਕਿ ਹਿੰਦੁਸਤਾਨ ਦੇ ਸੱਚੇ ਦਰਦੀ ਸਾਡੇ ਇਹਨਾਂ ਦੱਸੇ ਇਲਾਜਾਂ ਵੱਲ ਜਰੂਰ ਗਹੁ ਕਰਨਗੇ, ਤੇ ਹਿੰਦੁਸਤਾਨ ਦਾ ਜੇਹੜਾ ਆਤਮਘਾਤ ਹੋ ਰਿਹਾ ਹੈ, ਇਸ ਤੋਂ ਇਸਨੂੰ ਬਚਾ ਲੈਣਗੇ।

*(ਸ਼ਹੀਦ ਭਗਤ ਸਿੰਘ ਤੇ ਸਾਥੀਆਂ ਦੀਆਂ ਲਿਖਤਾਂ 'ਚੋਂ ਧੰਨਵਾਦ ਸਹਿਤ)*

ਸਫਾ 26 ਦੀ ਬਾਕੀ -

ਇਹੀ ਪਛਾਣ ਹੈ।

ਇਸੇ ਸੰਦਰਭ ਵਿੱਚ ਹੀ, ਵਖਰੇ ਤਰ੍ਹਾਂ ਦੇ ਕਪੜੇ ਪਾਉਣਾ, ਪੈਂਟਾਂ ਤੇ ਸਟਿਕਰ ਲਗਾਉਣੇ, ਤੇਜ਼ ਸਪੀਡ ਨਾਲ ਗੱਡੀ ਜਾਂ ਸਕੂਟਰ ਚਲਾਉਣਾ ਭਾਵ ਕਿਸੇ ਦੀ ਖਿੱਚ ਦਾ ਕਾਰਨ ਬਨਣਾ।

ਮਨੋਰੋਗਾਂ ਦੇ ਸਾਰੇ ਰੂਪਾਂ - ਭਾਵ ਉਦਾਸੀ ਰੋਗ, ਪਾਗਲਪਨ, ਉਨਮਾਦ, ਹਿਸਟੀਰੀਆ ਤੋਂ ਲੈਕੇ ਵਿਚਲਿਤ ਅਤੇ ਅਸੁਭਾਵਿਕ ਵਿਵਹਾਰ ਜਿਵੇਂ ਨਸ਼ਿਆਂ ਵੱਲ ਝੁਕਾਅ, ਆਤਮ-ਹੱਤਿਆ, ਐਕਸੀਡੈਂਟਾਂ, ਸੈਕਸ ਵੱਲ ਜ਼ਿਆਦਾ ਝੁਕਾਅ ਅਤੇ ਖਾਣ-ਪੀਣ ਵਿਚ ਖੁਸ਼ੀ ਹਾਸਲ ਕਰਨਾ, ਸਨਕ, ਮਨੋਕਲਪਨਾ ਜਾਂ ਦੁਨੀਆਂ ਨੂੰ ਛੱਡ ਕੇ ਡੇਰੇ ਸਾਂਭ ਲੈਣੇ, ਆਦਿ ਵਿਚ ਬੇਪਛਾਣਗੀ ਦਾ ਕੇਂਦਰ-ਬਿੰਦੂ ਤਲਾਸ਼ ਕੀਤਾ ਜਾ ਸਕਦਾ ਹੈ।

ਮਨੁੱਖ ਸਿਰਫ ਜੀਵ ਨਹੀਂ ਹੈ - ਖੂਨ-ਮਾਸ ਅਤੇ ਹੱਡੀਆਂ ਦਾ ਢਾਂਚਾ। ਉਹ ਇਕ ਸਮਾਜਿਕ ਪ੍ਰਾਣੀ ਵੀ ਹੈ। ਸਮਾਜ ਵਿਚ ਗਤੀਸ਼ੀਲ ਹੋਣ ਲਈ ਸਰੀਰ ਦੇ ਹਾਰਮੋਨਜ਼, ਇਨਜ਼ਾਇਮ ਅਤੇ ਰਸਾਇਣਕ ਤਰਲਾਂ ਤੋਂ ਇਲਾਵਾ ਉਸ ਨੂੰ ਸਮਾਜਿਕ ਸਾਬਾਸ਼ੀ ਦੀ ਵੀ ਲੋੜ ਹੁੰਦੀ ਹੈ ਜੋ ਉਸ ਨੂੰ ਗਤੀਸ਼ੀਲਤਾ ਬਖਸ਼ਣ ਵਿਚ ਸਹਾਈ ਹੁੰਦੀ ਹੈ। ਇਹੀ ਉਸਦੀ ਪਛਾਣ ਹੈ। ਨਹੀਂ ਤਾਂ ਇਸ ਪਛਾਣ ਦੀ ਘਾਟ ਉਸ ਨੂੰ ਮਾਨਸਿਕ ਰੋਗਾਂ ਵੱਲ ਲੈ ਜਾ ਸਕਦੀ ਹੈ।

## *ਬਾਬਿਆਂ ਦੇ ਵੱਗ ਫਿਰਦੇ*

ਕਰਮ ਸਿੰਘ ਜ਼ਖਮੀ

ਮੱਕੜੀ ਦੇ ਵਾਂਗ ਫਸਿਆ ਕੋਈ ਰਸਤਾ ਨਜ਼ਰ ਨਾ ਆਵੇ
ਬਾਬਿਆਂ ਦੇ ਵੱਗ ਫਿਰਦੇ ਦੱਸੋ ਆਦਮੀ ਕਿੱਧਰ ਨੂੰ ਜਾਵੇ।
ਖੁੰਭਾਂ ਵਾਂਗੂੰ ਰਹਿੰਦੇ ਨਿੱਖਰੇ ਹੇਠ ਸੋਹਣੀਆਂ ਬਿਦੇਸ਼ੀ ਕਾਰਾਂ
ਅੱਖ ਨਾ ਕਾਨੂੰਨ ਚੁੱਕਦਾ ਸਭ ਆਗਿਆ ਮੰਨਣ ਸਰਕਾਰਾਂ
ਨਾਲੇ ਕਹਿੰਦੇ ਮਾਇਆ ਨਾਗਣੀ ਪਰ ਮੋੜਦੇ ਨਾ ਚੜ੍ਹਦੇ ਚੜ੍ਹਾਵੇ
ਬਾਬਿਆਂ ਦੇ ਵੱਗ...
ਲਾਈਲੱਗ ਭਗਤਾਂ ਦੀ ਲੁੱਟ ਰੱਜਕੇ ਬੂਬਨੇ ਕਰਦੇ
ਬੱਚਿਆਂ ਦੇ ਮੂੰਹੋ ਕੱਢਕੇ ਜਿਹੜੇ ਢਿੱਡ ਨੇ ਇਨ੍ਹਾਂ ਦੇ ਭਰਦੇ
ਕਰਮਾਂ ਦਾ ਫਲ ਮੰਨਕੇ ਜੂਨ ਪਸ਼ੂਆਂ ਦੀ ਜਨਤਾ ਹੰਢਾਵੇ
ਬਾਬਿਆਂ ਦੇ ਵੱਗ...
ਕੀਤੇ ਨੇ ਏਜੰਟ ਭਰਤੀ ਘੇਰ ਘੇਰ ਜਿਹੜੇ ਲੋਕਾਂ ਨੂੰ ਲਿਆਉਂਦੇ
ਕਈ ਕਈ ਦਿਨ ਸੰਤ ਜੀ ਅਖੇ ਭੋਰੇ 'ਚੋਂ ਬਾਹਰ ਨਹੀਂ ਆਉਂਦੇ
ਕਾਲੇ ਚਿਹਰੇ ਆਉਣ ਸਾਹਮਣੇ ਕੋਈ ਵਿਰਲਾ ਜੇ ਖਰੀਆਂ ਸੁਣਾਵੇ
ਬਾਬਿਆਂ ਦੇ ਵੱਗ...
ਸੁੱਤੇ ਜਦੋਂ ਲੋਕ ਜਾਗਣੇ ਤੋੜ ਦੇਣਗੇ ਚੁੰਬੜੀਆਂ ਜੋਕਾਂ
ਰਾਹਾਂ ਵਿੱਚੋਂ ਹਟ ਜਾਣੀਆਂ ਵਹਿਮਾਂ-ਭਰਮਾਂ-ਪਾਖੰਡਾਂ ਦੀਆਂ ਰੋਕਾਂ
ਲਿਖੂ ਤਕਦੀਰ 'ਜ਼ਖਮੀ' ਜੀਹਦੇ ਨਾਂ ਤੋਂ ਜਹਾਨ ਘਬਰਾਵੇ
ਬਾਬਿਆਂ ਦੇ ਵੱਗ ਫਿਰਦੇ ਦੱਸੋ ਆਦਮੀ ਕਿੱਧਰ ਨੂੰ ਜਾਵੇ।

## *ਗਜ਼ਲ*

ਪੰਡਤ ਮੁੱਲਾਂ ਭਾਈ ਨੇ ਫੋਨ ਘੁਮਾਇਆ ਏ।
ਰੱਬ ਜੀ ਦੇ ਦਫਤਰ ਨਾਲ ਮਿਲਾਇਆ ਏ।
ਪ੍ਰਭੂ ਸਾਹਿਬ ਤੋਂ ਸੂਚਨਾ ਲੈ ਲਈ ਟੇਵੇ ਦੀ।
ਜੰਤਰੀ ਮੰਤਰ ਪੱਤਰੀ ਪੱਤਰ ਬਣਾਇਆ ਏ।
ਗੋਤਰੋ ਮੱਤਰੋ ਕਰਕੇ ਲੁੱਟਦਾ ਜਨਤਾ ਨੂੰ।
ਵਾਹ ਓ ਪੰਡਤਾ ਖੂਬ ਚੱਕਰ ਚਲਾਇਆ ਏ।
ਰਾਖੀ ਕਰਦਾ ਰਿਹੋਂ ਤੂੰ ਆਪਣੀ ਗੋਗੜ ਦੀ।
ਸੰਤਰੀ ਮੰਤਰੀ ਸਭ ਦੇ ਕੰਮ ਹੀ ਆਇਆ ਏ।
ਮੂਰਖ ਜਨਤਾ ਨੂੰ ਤੂੰ ਮੂਰਖ ਰੱਖ ਰਿਹਾ।
ਪੱਥਰਾਂ ਨੂੰ ਵੀ ਖੂਬ ਤੈਂ ਦੁੱਧ ਪਿਆਇਆ ਏ।
ਇੱਟ ਖੜੱਕਾ ਕਰਦੈਂ ਕਦੇ ਮਸਜਿਦ ਦਾ।
ਓਦਾਂ ਕਹਿਨੈ ਹਰ ਥਾਂ ਰੱਬ ਸਮਾਇਆ ਏ।
ਹਿੰਦੂ ਸਿੱਖ ਫਸਾਦਾਂ ਦੀ ਦਿਲਚੱਸਪੀ 'ਚੋਂ।
ਪਤਾ ਲੱਗਾ ਸੀ ਆਈ ਏ ਦਾ ਸਾਇਆ ਏ।
ਹਿਤ ਪੂਜਦਾ ਰਿਹਾ ਤੂੰ ਸਦੀਆਂ ਲੋਟੂਆਂ ਦੇ।
ਸਾਡੇ ਹੱਥ ਤੈਂ ਪੋਪਾ ਕੀ ਫੜਾਇਆ ਏ।
ਅਫੀਮ ਦੀ ਗੋਲੀ ਵਾਂਗ ਧਰਮ ਸੁਆ ਦਿੰਦਾ।
ਬੰਦਿਆ ਆਪਣੇ ਹੱਥੀਂ ਕਹਿਰ ਕਮਾਇਆ ਏ।
ਗੱਲ ਤਾਂ ਮੁਕਦੀ ਸਾਰੀ ਤੋਰੀ ਫੁਲਕੇ ਤੇ।
ਵਾਹ ਓ ਢੋਂਗੀਆ ਚੰਗਾ ਢੋਂਗ ਰਚਾਇਆ ਏ।

ਹਰਭਜਨ ਸਿੰਘ ਵਿਰਕ ਕਵੈਂਟਰੀ, ਇੰਗਲੈਂਡ



ਸਾਡੇ ਵਿਗਿਆਨੀ

# ਐਮ.ਐਨ.ਸਾਹਾ

ਦਿਲੀਪ ਮਧੁਕਰ ਸਾਲਵੀ

1905 ਵਿਚ ਅੰਗਰੇਜ਼ ਸਰਕਾਰ ਨੇ ਬੰਗਾਲ ਨੂੰ ਦੋ, ਪੂਰਬੀ ਅਤੇ ਪੱਛਮੀ, ਹਿੱਸਿਆਂ ਵਿਜ ਵੰਡ ਦਿੱਤਾ । ਲੋਕ ਕ੍ਰੋਧ ਵਿਚ ਆ ਗਏ । ਬਾਰਾਂ ਸਾਲਾਂ ਦੇ ਇਕ ਸਕੂਲੀ ਵਿਦਿਆਰਥੀ ਮੇਘਨਾਦ ਸਾਹਾ ਦੇ ਗੁੱਸੇ ਦੀ ਤਾਂ ਕੋਈ ਸੀਮਾ ਹੀ ਨਹੀਂ ਸੀ । ਪਰ ਉਹ ਅਜੇ ਏਨਾਂ ਵੱਡਾ ਨਹੀਂ ਸੀ ਕਿ ਬੰਗਾਲ ਦੀ ਏਕਤਾ ਲਈ ਸੰਘਰਸ਼ ਕਰਨ ਵਾਸਤੇ ਬਣਾਏ ਗਏ ਇਨਕਲਾਬੀਆਂ ਦੇ ਦਸਤੇ ਵਿਚ ਸ਼ਾਮਲ ਹੋ ਸਕਦਾ । ਸੋ ਉਸਨੂੰ ਰੋਸ ਦਾ ਕੋਈ ਹੋਰ ਰੂਪ ਲੱਭਣਾ ਪੈਣਾ ਸੀ । ਇਹ ਮੌਕਾ ਉਸ ਸਮੇਂ ਆਇਆ ਜਦੋਂ ਐਲਾਨ ਕੀਤਾ ਗਿਆ ਕਿ ਬੰਗਾਲ ਦੇ ਅੰਗਰੇਜ਼ ਗਵਰਨਰ ਦਾ ਸਵਾਗਤ ਕਰਨ ਲਈ ਹਾਜ਼ਰ ਰਹਿਣਾ ਚਾਹੀਦਾ ਹੈ । ਪਰ ਉਹਨੇ ਅਤੇ ਉਹਦੇ ਕੁਝ ਮਿੱਤਰਾਂ ਨੇ ਗਵਰਨਰ ਦੇ ਦੌਰੇ ਵਾਲੇ ਦਿਨ ਸਕੂਲ ਦਾ ਬਾਈਕਾਟ ਕੀਤਾ ।

ਅਗਲੇ ਦਿਨ ਸਾਹਾ ਅਤੇ ਉਹਦੇ ਮਿੱਤਰਾਂ ਦੇ ਨਾਂ ਸਕੂਲ ਵਿਚੋਂ ਕੱਟ ਦਿੱਤੇ ਗਏ । ਸਾਹਾ ਨੂੰ ਬਾਕੀਆਂ ਨਾਲੋਂ ਵਡੇਰਾ ਮੁੱਲ ਤਾਰਨਾ ਪਿਆ ਕਿਉਂਕਿ ਕੁਝ ਮਹੀਨੇ ਪਹਿਲਾਂ ਮਿਲਿਆ ਉਹਦਾ ਵਜ਼ੀਫਾ ਜਾਂਦਾ ਰਿਹਾ । ਰਾਸ਼ਟਰਵਾਦ ਅਤੇ ਕੁਰਬਾਨੀ ਦੀ ਇਹ ਭਾਵਨਾ ਉਹਦਾ ਸਾਰਾ ਜੀਵਨ ਬਣੀ ਰਹੀ । ਜਦੋਂ ਉਹ ਇੱਕ ਪ੍ਰਸਿੱਧ ਵਿਗਿਆਨੀ ਬਣ ਗਿਆ, ਇਹ ਭਾਵਨਾ ਤਦ ਵੀ ਕਾਇਮ ਰਹੀ । ਉਸ ਅੰਦਰਲੇ ਦੇਸ਼ਭਗਤ ਨੇ ਉਹਨੂੰ ਇੱਕ ਰਾਸ਼ਟਰ-ਨਿਰਮਾਤਾ ਵੀ ਬਣਾ ਦਿੱਤਾ । ਉਹਨੇ ਆਜ਼ਾਦ ਭਾਰਤ ਵਿਚ ਵਿਗਿਆਨ ਦੀ ਹੈਸੀਅਤ ਵਧਾਉਣ ਦਾ ਹੀ ਯਤਨ ਨਾ ਕੀਤਾ, ਸਗੋਂ ਗਰੀਬਾਂ ਦੀ ਸੇਵਾ ਵੀ ਕੀਤੀ ।

ਸਾਹਾ ਦਾ ਜਨਮ 6 ਅਕਤੂਬਰ, 1893, ਨੂੰ ਢਾਕਾ ਜ਼ਿਲੇ ਵਿਚ ਸਿਉਰਾਤਲੀ ਵਿਖੇ ਹੋਇਆ ਸੀ, ਜੋ ਹੁਣ ਬੰਗਲਾ ਦੇਸ਼ ਵਿਚ ਹੈ । ਉਹਦੇ ਪਿਤਾ ਜੀ ਦੀ ਪਰਚੂਨ ਦੀ ਦੁਕਾਨ ਸੀ । ਉਹ ਆਪਣੇ ਪਰਿਵਾਰ ਦਾ ਗੁਜ਼ਾਰਾ ਮਸਾਂ ਹੀ ਚਲਾਂਉਂਦੇ ਸਨ । ਉਨ੍ਹਾਂ ਦੀ ਇੱਛਾ ਸੀ ਕਿ ਉਨ੍ਹਾਂ ਦਾ ਪੰਜਵਾਂ ਪੁੱਤਰ, ਮੇਘਨਾਦ, ਬਚਪਨ ਤੋਂ ਹੀ ਪਰਿਵਾਰ ਲਈ ਕਮਾਉਣਾ ਸ਼ੁਰੂ ਕਰ ਦੇਵੇ । ਪਰ ਸਥਾਨਕ ਅਧਿਆਪਕਾਂ ਦੀ ਸਲਾਹ ਕਾਰਨ ਉਨ੍ਹਾਂ ਨੇ ਪੁੱਤਰ ਨੂੰ ਇੱਕ ਬੋਰਡਿੰਗ ਸਕੂਲ ਵਿਚ ਦਾਖਲ ਕਰਵਾ ਦਿੱਤਾ । ਇਹ ਅਧਿਆਪਕ ਸਮਝਦੇ ਸਨ ਕਿ ਉਹ ਬਹੁਤ ਹੁਸ਼ਿਆਰ ਵਿਦਿਆਰਥੀ ਹੈ । ਸਕੂਲ ਉਹਦੇ ਪਿੰਡ ਤੋਂ ਗਿਆਰਾਂ ਕਿਲੋਮੀਟਰ ਦੂਰ ਸੀ । ਇਕ ਸ਼ੁਭ-ਚਿੰਤਕ ਉਹਦੀ ਫੀਸ ਅਤੇ ਹੋਰ ਖਰਚ ਦੇ ਰਿਹਾ ਸੀ । ਜਦੋਂ ਸਾਹਾ ਨੇ ਫੇਰ ਵਜ਼ੀਫਾ ਪ੍ਰਾਪਤ ਕਰ ਲਿਆ, ਉਹਨੂੰ ਅਗਲੇਰੀ ਪੜ੍ਹਾਈ ਲਈ ਢਾਕਾ ਭੇਜ ਦਿੱਤਾ ਗਿਆ । ਬਾਈਕਾਟ ਮਗਰੋਂ ਉਹਨੂੰ ਇਕ ਹੋਰ ਸਕੂਲ ਵਿਚ ਦਾਖਲ ਹੋਣਾ ਪਿਆ ਸੀ । ਪਰ ਸਾਲਾਨਾ ਇਮਤਿਹਾਨ ਵਿਚ ਉਹ ਫੇਰ ਪ੍ਰਥਮ ਆਇਆ । ਇਕ ਵਾਰ ਫੇਰ ਵਜ਼ੀਫਾ ਪ੍ਰਾਪਤ ਕਰਕੇ ਉਹ ਪ੍ਰੈਜ਼ੀਡੈਂਸੀ ਕਾਲਜ, ਕਲਕੱਤਾ ਵਿਚ ਦਾਖਲ ਹੋ ਗਿਆ । ਇੱਥੇ ਉਹਨੂੰ ਜੀ.ਸੀ.ਬੋਸ ਅਤੇ ਪੀ.ਸੀ.ਰੇਅ ਜਿਹੇ ਚੋਟੀ ਦੇ ਅਧਿਆਪਕਾਂ ਤੋਂ ਪੜ੍ਹਨ ਦਾ ਸੁਭਾਗ ਹੀ ਨਾ ਮਿਲਿਆ ਸਗੋਂ ਐਸ.ਐਨ.ਬੋਸ ਅਤੇ ਪੀ.ਸੀ.ਮਹਾਲਨੋਬੀਸ ਜਿਹੇ ਹੁਸ਼ਿਆਰ ਵਿਦਿਆਰਥੀਆਂ ਦੀ ਸੰਗਤ ਵੀ ਮਿਲੀ । ਇਹ ਸਮਾਂ ਪਾਕੇ ਉਹਦੇ ਵਾਂਗ ਹੀ ਸਿਰਕੱਢ ਵਿਗਿਆਨੀ ਬਣੇ ।

ਸਾਹਾ ਐਮ.ਸੀ.ਸੀ. ਵਿਚੋਂ ਦੂਜੇ ਸਥਾਨ ਉਤੇ ਰਿਹਾ । ਪ੍ਰਥਮ ਸਥਾਨ ਐਸ.ਐਨ.ਬੋਸ ਨੇ ਪ੍ਰਾਪਤ ਕੀਤਾ । ਸਾਹਾ ਨੇ ਇੰਡੀਅਨ ਫਾਈਨਾਂਸ ਸਰਵਿਸ ਵਿਚ ਜਾਣ ਦਾ ਫੈਸਲਾ ਕਰ ਲਿਆ ਕਿਉਂਕਿ ਉਹ ਆਪਣੇ ਲੋੜਵੰਦ ਪਰਿਵਾਰ ਦੀ ਮਦਦ ਕਰਨੀ ਚਾਹੁੰਦਾ ਸੀ । ਇਹ ਦੇਸ਼ ਵਿਚ ਵਿਗਿਆਨਕ ਖੋਜ ਦਾ ਸੁਭਾਗ ਸੀ ਕਿ ਉਹਦੇ ਸਕੂਲੀ ਬਾਈਕਾਟ ਕਾਰਨ ਅਤੇ ਸੁਭਾਸ਼ ਚੰਦਰ ਬੋਸ ਤੇ ਰਾਜਿੰਦਰ ਪ੍ਰਸ਼ਾਦ ਜਿਹੇ ਰਾਸ਼ਟਰਵਾਦੀਆਂ ਨਾਲ ਮੇਲਜੋਲ ਕਾਰਨ ਇਸ ਵਿਚ ਰੁਕਾਵਟ ਪੈ ਗਈ । ਉਹਦੇ ਲਈ ਸਭ ਸਰਕਾਰੀ ਪਦਵੀਆਂ ਦੇ ਬੂਹੇ ਬੰਦ ਕਰ ਦਿੱਤੇ ਗਏ । ਸੋ ਉਹਨੇ ਪਹਿਲੇ ਪਿਆਰ, ਭਾਵ ਭੌਤਿਕ-ਵਿਗਿਆਨ ਅਤੇ ਗਣਿਤ ਦੀ ਖੋਜ ਵੱਲ ਮੂੰਹ ਕਰ ਲਿਆ ।

ਉਹ ਆਪਣਾ ਗੁਜ਼ਾਰਾ ਟਿਊਸ਼ਨ ਰਾਹੀਂ ਕਰਨ ਲੱਗਿਆ । ਉਹ ਵਿਦਿਆਰਥੀਆਂ ਨੂੰ ਭੌਤਿਕ-ਵਿਗਿਆਨ ਅਤੇ ਗਣਿਤ ਪੜ੍ਹਾਉਣ ਲਈ ਸਵੇਰ-ਸ਼ਾਮ ਸਾਈਕਲ ਉਤੇ ਦੂਰ-ਦੂਰ ਜਾਂਦਾ । 1917 ਵਿਚ ਉਹ ਅਤੇ ਐਸ.ਐਨ.ਬੋਸ ਕਲਕੱਤਾ ਵਿਖੇ ਨਵੇਂ ਖੁੱਲੇ ਯੂਨੀਵਰਸਿਟੀ ਕਾਲਜ ਆਫ਼ ਸਾਇੰਸ ਵਿਚ ਲੈਕਚਰਾਰ ਨਿਯੁਕਤ ਕੀਤੇ ਗਏ । ਥਰਮ-ਡਾਇਨੈਮਿਕਸ, ਸਾਪੇਖਤਾ ਅਤੇ ਐਟਮੀ ਸਿਧਾਂਤ ਉਸ ਸਮੇਂ ਭੌਤਿਕ-ਵਿਗਿਆਨ ਵਿਚ ਨਵੀਆਂ-ਨਵੀਆਂ ਗੱਲਾਂ ਸਨ । ਸਾਹਾ ਨੇ ਇਨ੍ਹਾਂ ਵਿਸ਼ਿਆਂ ਦੀਆਂ ਪੁਸਤਕਾਂ ਬੜੇ ਗਹੁ ਨਾਲ ਪੜ੍ਹੀਆਂ ਅਤੇ ਇਹ ਪੜ੍ਹਾਉਣੇ ਸ਼ੁਰੂ ਕੀਤੇ । ਆਪਣੇ ਲੈਕਚਰ-ਨੋਟ ਤਿਆਰ ਕਰਦਿਆਂ ਉਹਦਾ ਸਾਹਮਣਾ ਖਗੋਲ-ਵਿਗਿਆਨ ਦੀ ਇੱਕ ਸਮੱਸਿਆ ਨਾਲ ਹੋ ਗਿਆ । ਇਸੇ ਸਮੱਸਿਆ ਦੇ ਹੱਲ ਨੇ ਉਹਨੂੰ ਸੰਸਾਰ-ਪ੍ਰਸਿੱਧ ਬਣਾ ਦਿੱਤਾ ।

ਖਗੋਲ-ਵਿਗਿਆਨ ਤਾਰਿਆਂ ਦੀ ਪ੍ਰਕਿਰਤੀ, ਉਨ੍ਹਾਂ ਦੇ ਤਾਪਮਾਨ, ਉਨ੍ਹਾਂ ਦੇ ਅੰਦਰੂਨੀ ਢਾਂਚੇ ਅਤੇ ਬਣਤਰ ਦਾ ਵਿਗਿਆਨ ਹੈ । ਸੂਰਜ ਅਤੇ ਤਾਰਿਆਂ ਬਾਰੇ ਐਗਨੋਸ ਕਲਾਰਕ ਦੀਆਂ ਪੁਸਤਕਾਂ ਪੜ੍ਹਦਿਆਂ ਸਾਹਾ ਨੂੰ ਉਸ ਸਮੱਸਿਆ ਦੇ ਹੱਲ ਦਾ ਮਾਰਗ ਮਿਲ ਗਿਆ ਜੋ ਉਹਨੂੰ ਪ੍ਰੇਸ਼ਾਨ ਕਰ ਰਹੀ ਸੀ । ਜਿਵੇਂ ਹਵਾ ਵਿਚ ਲਟਕੇ ਹੋਏ ਮੀਂਹ ਦੇ ਕਣਾਂ ਵਿਚੋਂ ਲੰਘਦਾ ਸੂਰਜ ਦਾ ਪ੍ਰਕਾਸ਼ ਸਤਰੰਗੀ ਬਣਾ ਦਿੰਦਾ ਹੈ, ਉਸੇ ਪ੍ਰਕਾਰ ਸ਼ੀਸ਼ੇ ਦੀ ਪ੍ਰਿਜ਼ਮ ਵਿਚੋਂ ਦੀ ਲੰਘਦਾ ਸੂਰਜ ਦਾ ਪ੍ਰਕਾਸ਼ ਰੰਗਾਂ ਦੀ ਇਕ ਪੱਟੀ ਪੈਦਾ ਕਰ ਦਿੰਦਾ ਹੈ ਜਿਸਨੂੰ



ਸਪੈਕਟਰਮ ਕਿਹਾ ਜਾਂਦਾ ਹੈ । ਸਪੈਕਟਰਮ ਵਿਚ ਰੰਗਾਂ ਦੀਆਂ ਧਾਰੀਆਂ ਨਾਲ ਵੱਖ-ਵੱਖ ਮੋਟਾਈ ਦੀਆਂ ਗੂੜ੍ਹੀਆਂ ਅਤੇ ਚਮਕਦਾਰ ਲਕੀਰਾਂ ਹੁੰਦੀਆਂ ਹਨ ਜਿਨ੍ਹਾਂ ਨੂੰ "ਸਪੈਕਟਰਲ-ਰੇਖਾਵਾਂ" ਕਿਹਾ ਜਾਂਦਾ ਹੈ । ਗੁਸਤਾਵ ਰਾਬਰਟ ਕਿਰਚੋਫ ਨੇ ਦਰਸਾਇਆ ਕਿ ਇਹ ਸਪੈਕਟਰਲ ਰੇਖਾਵਾਂ ਸੂਰਜ ਦੀ ਤੱਤਵੀ ਬਣਤਰ ਬਾਰੇ ਦਸਦੀਆਂ ਹਨ, ਪਰ ਖੁਗੋਲ ਵਿਗਿਆਨੀ ਇਹ ਨਿਰਣਾ ਨਾ ਕਰ ਸਕੇ ਕਿ ਇਹ ਰੇਖਾਵਾਂ ਬਣਦੀਆਂ ਕਿਉਂ ਹਨ ।

ਸਾਹਾ ਭੌਤਿਕ-ਵਿਗਿਆਨ ਵਿਚ ਹੋ ਰਹੀ ਹਰ ਨਵੀਂ ਤਰੱਕੀ ਬਾਰੇ ਜਾਣਦਾ ਸੀ । ਉਹਨੇ "ਆਇਉਨਾਈਜ਼ੇਸ਼ਨ ਸੂਤਰ" ਪੇਸ਼ ਕੀਤਾ । ਇਸ ਵਿਚ ਸਪੈਕਟਰਲ ਰੇਖਾਵਾਂ ਦੀ ਮੌਜੂਦਗੀ ਦੀ ਵਿਆਖਿਆ ਕੀਤੀ ਗਈ ਸੀ । ਇਸ ਸੂਤਰ ਸਦਕਾ ਖਗੋਲ-ਵਿਗਿਆਨੀ ਸੂਰਜ ਜਾਂ ਕਿਸੇ ਵੀ ਹੋਰ ਤਾਰੇ ਦਾ ਤਾਪਮਾਨ, ਦਬਾਅ ਅਤੇ ਉਹਦੇ ਅੰਦਰਲੇ ਭਾਗ ਦੇ ਹੋਰ ਪੱਖ ਜਾਣ ਸਕਦੇ ਸਨ । ਇਹ ਸੂਤਰ ਖਗੋਲ-ਭੌਤਿਕ-ਵਿਗਿਆਨ ਵਿਚ ਇਕ ਬਹੁਤ ਵੱਡੀ ਪੁਲਾਂਘ ਸਿੱਧ ਹੋਇਆ ।

ਸਾਹਾ ਦੀ ਉਮਰ ਉਸ ਸਮੇਂ ਅਜੇ 25 ਸਾਲ ਵੀ ਨਹੀਂ ਸੀ । ਵਿਗਿਆਨ ਦੇ ਸੰਸਾਰ ਨੇ ਉਹਦੀ ਭਰਪੂਰ ਪ੍ਰਸੰਸਾ ਕੀਤੀ । ਇਕ ਸਿਰਕੱਢ ਖਗੋਲ-ਵਿਗਿਆਨੀ ਨੇ ਤਾਂ ਇਹਨੂੰ ਖਗੋਲ-ਭੌਤਿਕ-ਵਿਗਿਆਨ ਵਿਚ ਬਾਰ੍ਹਵੀਂ ਮੁੱਖ ਲੱਭਤ ਕਿਹਾ ।

1927 ਵਿਚ, ਉਹਦੀ ਲੱਭਤ ਤੋਂ ਲਗਭਗ ਇਕ ਦਹਾਕਾ ਮਗਰੋਂ, ਸਾਹਾ ਨੂੰ ਰਾਇਲ ਸੁਸਾਇਟੀ ਦਾ ਫ਼ੈਲੋ ਚੁਣਿਆ ਗਿਆ । ਉਸ ਸਮੇਂ ਤੱਕ ਬਹੁਤੇ ਦੇਸ-ਵਾਸੀ ਵੀ ਉਹਨੂੰ ਜਾਂ ਉਹਦੇ ਕੰਮ ਨੂੰ ਨਹੀਂ ਸਨ ਜਾਣਦੇ ਤੇ ਕੁਝ ਵਿਗਿਆਨੀ ਤਾਂ ਉਹਦੇ ਸੂਤਰ ਨੂੰ ਇਕ ਢਕਵੰਜ ਕਹਿਣ ਤੱਕ ਚਲੇ ਗਏ ਸਨ ਅਤੇ ਉਨ੍ਹਾਂ ਨੇ ਵਾਹ ਲਾਈ ਸੀ ਕਿ ਉਹਨੂੰ ਅਲਾਹਾਬਾਦ ਯੂਨੀਵਰਸਿਟੀ ਦੇ ਭੌਤਿਕ-ਵਿਗਿਆਨ ਦੇ ਵਿਭਾਗ ਵਿਚ ਆਉਣ ਤੋਂ ਰੋਕਿਆ ਜਾਵੇ ।

ਪਰ ਸਾਹਾ ਇਕ ਅਜਿੱਤ ਵਿਅਕਤੀ ਸੀ । ਆਪਣੇ ਮੰਤਵ ਦੀ ਪ੍ਰਾਪਤੀ ਦੀ ਲਗਨ ਸਦਕਾ ਉਹਨੂੰ ਸਭ ਅਜਿੱਤ ਹੀ ਮੰਨਦੇ ਸਨ । ਉਹਨੂੰ ਇਹ ਪ੍ਰਵਾਹ ਨਹੀਂ ਸੀ ਕਿ ਲੋਕ ਉਹਦੇ ਬਾਰੇ ਕੀ ਗੱਲਾਂ ਕਰਦੇ ਹਨ । ਉਹ ਆਪਣੀ ਖੋਜ ਅਤੇ ਅਧਿਐਨ ਨਿਰੰਤਰ ਕਰਦਾ ਰਿਹਾ ।

ਅਲਾਹਾਬਾਦ ਵਿਚ ਉਹਨੇ ਸਪੈਕਟਰੋਸਕੋਪੀ ਸਬੰਧੀ ਖੋਜ ਸ਼ੁਰੂ ਕੀਤੀ । ਇਹ ਸਪੈਕਟਰਮ ਅਤੇ ਆਇਨੋਸਫ਼ੀਅਰ ਦਾ ਅਧਿਐਨ ਹੁੰਦਾ ਹੈ । ਇਸ ਪ੍ਰਕਾਰ ਉਹਨੇ ਆਪਣੇ ਵਿਭਾਗ ਨੂੰ ਕੌਮਾਂਤਰੀ ਹੈਸੀਅਤ ਦੁਆ ਦਿੱਤੀ ।

ਪ੍ਰਾਚੀਨ ਭਾਰਤੀ ਇਤਿਹਾਸ, ਭੂ-ਗਰਭ-ਵਿਗਿਆਨ ਅਤੇ ਪੁਰਾਤੱਤਵ ਅਧਿਐਨ ਵਿਚ ਵੀ ਉਹਦੀ ਬਹੁਤ ਰੁਚੀ ਸੀ । ਉਸਨੇ ਸੱਕ ਸੰਮਤ ਦੇ ਮੁੱਢ ਦੀ ਘੋਖ ਕੀਤੀ ਅਤੇ ਕੁਝ ਪਹਾੜੀਆਂ ਦੀ ਉਮਰ ਮਾਪੀ । ਮਗਰੋਂ ਜਦੋਂ ਉਹ ਕਲਕੱਤੇ ਚਲਿਆ ਗਿਆ, ਉਹਨੇ ਸੂਰਜ ਦੀਆਂ ਰੇਡੀਓ-ਤਰੰਗਾਂ ਅਤੇ ਰੇਡੀਓ-ਐਕਟਿਵਟੀ ਸਬੰਧੀ ਖੋਜ ਕੀਤੀ ।

ਜਦੋਂ ਐਟਮ ਬੰਬ ਦੇ ਪਿਤਾ, ਆਟੋ ਹਾਨ ਨੇ 1940 ਵਿਚ ਅਣੂ-ਵਿਖੰਡਣ ਦੀ ਵਿਧੀ ਦਾ ਪਤਾ ਲਾ ਲਿਆ, ਸਾਹਾ ਤੁਰਤ ਇਹਦਾ ਮਹੱਤਵ ਸਮਝ ਗਿਆ । ਉਹਦੀ ਪਹਿਲੀਕਦਮੀ ਉਤੇ ਦੇਸ ਵਿਚ ਨਿਊਕਲਿਆਈ ਭੌਤਿਕ-ਵਿਗਿਆਨ ਪਹਿਲੀ ਵਾਰ ਕਲਕੱਤਾ ਯੂਨੀਵਰਸਿਟੀ ਵਿਖੇ ਪੜ੍ਹਾਇਆ ਗਿਆ । 1948 ਵਿਚ ਉਹਨੇ ਕਲਕੱਤਾ ਵਿਚ ਉਸ ਸੰਸਥਾ ਦੀ ਨੀਂਹ ਰੱਖੀ ਜਿਸਨੂੰ ਹੁਣ "ਸਾਹਾ ਇੰਸਟੀਚਿਊਟ ਆਫ ਨਿਊਕਲੀਅਰ ਫ਼ਿਜ਼ਿਕਸ" ਕਿਹਾ ਜਾਂਦਾ ਹੈ । ਵਿਦੇਸ਼ਾਂ ਵਿਚ ਨਿਊਕਲੀਅਰ ਭੌਤਿਕ-ਵਿਗਿਆਨ ਵਿਚ ਖੋਜ ਲਈ ਵਰਤੇ ਜਾਂਦੇ ਸਾਈਕਲੋਟਰੋਨ ਦੇਖ ਕੇ ਉਹਨੇ ਇਸ ਸੰਸਥਾ ਵਿਚ ਇਕ ਸਾਈਕਲੋਟਰੋਨ ਲਾਏ ਜਾਣ ਦਾ ਆਦੇਸ਼ ਦਿੱਤਾ । 1950 ਵਿਚ ਭਾਰਤ ਵਿਚ ਇਹਦਾ ਪਹਿਲਾ ਸਾਈਕਲੋਟਰੋਨ ਚਾਲੂ ਹੋ ਗਿਆ ।

ਸਾਹਾ ਇਕ ਸਮਾਜ-ਸੇਵਕ ਵੀ ਸੀ । ਗਰੀਬੀ ਉਹਨੇ ਆਪ ਦੇਖੀ ਹੋਈ ਸੀ । ਇਸੇ ਕਰਕੇ ਉਹ ਆਪਣੇ ਗਰੀਬ ਦੇਸਵਾਸੀਆਂ ਨੂੰ ਕਦੀ ਨਹੀਂ ਸੀ ਭੁਲਦਾ । ਜਦੋਂ ਭਾਰਤ ਦੀ ਵੰਡ ਹੋਈ ਅਤੇ ਪੂਰਬੀ ਬੰਗਾਲ (ਹੁਣ ਬੰਗਲਾ-ਦੇਸ਼) ਤੋਂ ਸ਼ਰਨਾਰਥੀ ਦੇਸ਼ ਵਿਚ ਆਏ, ਉਹਨੇ ਉਹਨਾਂ ਦੇ ਮੁੜ-ਵਸੇਬੇ ਲਈ ਬਹੁਤ ਕੁਝ ਕੀਤਾ । ਉਹ ਉਸ ਰਾਹਤ-ਕਾਰਜ ਨੂੰ ਵੀ ਨਹੀਂ ਸੀ ਭੁੱਲਿਆ ਜੋ ਉਹਨੇ ਬਚਪਨ ਵਿਚ ਉਸ ਸਮੇਂ ਕੀਤਾ ਸੀ ਜਦੋਂ ਉਹਦੇ ਘਰ ਨੇੜੇ ਵਗਦਾ ਦਰਿਆ ਮੌਨਸੂਨ ਦੌਰਾਨ ਆਪਣੇ ਕੰਢਿਆਂ ਉਤੋਂ ਦੀ ਵਹਿ ਤੁਰਦਾ ਸੀ । ਉਹਨੇ ਹੜ੍ਹਾਂ ਦੇ ਮੁੱਢ ਅਤੇ ਉਨ੍ਹਾਂ ਉਤੇ ਕਾਬੂ ਪਾਉਣ ਦੇ ਢੰਗਾਂ ਦੀ ਘੋਖ ਕੀਤੀ । ਉਹਨੇ ਕਈ ਦਰਿਆਈ ਘਾਟੀ ਪ੍ਰੋਜੈਕਟਾਂ ਦਾ ਸੁਝਾਅ ਦਿੱਤਾ । ਦਮੋਦਰ ਘਾਟੀ, ਭਾਖੜਾ-ਨੰਗਲ ਅਤੇ ਹੀਰਾਕੁੱਦ ਪ੍ਰੋਜੈਕਟ ਉਸ ਵੱਲੋਂ ਆਰੰਭੇ ਗਏ ਕਾਰਜ ਦੇ ਹੀ ਅੰਤਿਮ ਫਲ ਹਨ ।

ਸਾਹਾ ਕਈ ਸਰਕਾਰੀ ਨੀਤੀਆਂ ਦੀ ਅਲੋਚਨਾ ਬੜੀ ਨਿਰਭੈਤਾ ਅਤੇ ਨਿਝੱਕਤਾ ਨਾਲ ਕਰਦਾ ਸੀ । ਸਨਅਤੀਕਰਨ ਵਿਚ ਉਹਨੂੰ ਪੂਰਨ ਵਿਸ਼ਵਾਸ਼ ਸੀ । ਉਹ "ਪਿੰਡਾਂ ਵੱਲ ਪਰਤੋ" ਨਾਂ ਦੀ ਲਹਿਰ ਦਾ ਵਿਰੋਧੀ ਸੀ । ਉਹਦਾ ਕਹਿਣਾ ਸੀ ਕਿ ਇਹ ਲਹਿਰ ਗਰੀਬੀ, ਬੀਮਾਰੀ ਅਤੇ ਅਗਿਆਨਤਾ ਦੀਆਂ ਸਮੱਸਿਆਵਾਂ ਹੱਲ ਨਹੀਂ ਕਰ ਸਕੇਗੀ । ਆਪਣੇ ਵਿਚਾਰ ਪ੍ਰਚਾਰਨ ਲਈ ਉਹਨੇ ਸਾਇੰਸ ਐਂਡ ਕਲਚਰ ਨਾਂ ਦਾ ਇਕ ਰਸਾਲਾ ਕੱਢਿਆ । 1952 ਵਿਚ ਉਹ ਪਾਰਲੀਮੈਂਟ ਲਈ ਇਕ ਆਜ਼ਾਦ ਉਮੀਦਵਾਰ ਵਜੋਂ ਖੜ੍ਹਾ ਹੋਇਆ ਅਤੇ ਵੋਟਾਂ ਦੇ ਵੱਡੇ ਫ਼ਰਕ ਨਾਲ ਜੇਤੂ ਬਣਿਆ । 16 ਫਰਵਰੀ 1956 ਨੂੰ ਉਹਦਾ ਦਿਹਾਂਤ ਹੋ ਗਿਆ ।

ਅਨੁ: ਗੁਰਬਚਨ ਸਿੰਘ ਭੁੱਲਰ

## ਤਰਕ ਦੇ ਪਾਖੰਡ ਦੇ ਆਹਮੋ-ਸਾਹਮਣੇ ਹੋਣ ਤੇ :

### 1.ਅੱਗ ਵਿੱਚੋਂ ਖੂਨ ਨਿਕਲਦਾ:

ਪਿਛਲੇ ਦਿਨੀਂ ਬਨੂੜ ਲਾਗੇ ਪਿੰਡ ਸ਼ੇਖਨ-ਮਾਜਰਾ ਵਿਖੇ ਇਕ ਪਰਿਵਾਰ ਨਾਲ ਅਜੀਬ ਘਟਨਾ ਵਾਪਰੀ । ਪਰਿਵਾਰ ਕਾਫੀ ਵੱਡਾ ਸੀ, ਕਈ ਭਰਾ ਸਨ ਅਤੇ ਅੱਗੇ ਉਹਨਾਂ ਦੇ ਬੱਚੇ, ਲਗਭਗ 40-50 ਮੈਂਬਰ ਸਨ । ਉਸ ਪਰਿਵਾਰ ਦਾ ਕੰਮ ਵੱਖਰਾ-ਵੱਖਰਾ ਹੋਣ ਤੇ ਵੀ ਪਰਿਵਾਰ ਸੰਯੁਕਤ ਲਗਦਾ ਸੀ । ਪਿਛਲੇ 2-3 ਸਾਲਾਂ ਤੋਂ ਪਰਿਵਾਰ ਵਿਚ ਤਿੰਨ ਮੌਤਾਂ ਹੋ ਚੁੱਕੀਆਂ ਸਨ । ਇਸ ਤੋਂ ਇਲਾਵਾ ਕਾਫੀ ਮਾਲੀ ਨੁਕਸਾਨ, ਖੇਤੀ ਬਾੜੀ ਵਿਚ ਘਾਟਾ ਅਤੇ ਹਰ ਕੰਮ-ਕਾਜ ਵਿਚ ਪ੍ਰੇਸ਼ਾਨੀ ਰਹਿੰਦੀ ਸੀ । ਇਕ ਭਰਾ ਕਤਲ ਦੇ ਮੁਕੱਦਮੇ ਵਿਚ ਜਮਾਨਤ ਉਤੇ ਸੀ । ਇਹਨਾਂ ਗੱਲਾਂ ਤੋਂ ਪੂਰਾ ਪਰਿਵਾਰ ਕਾਫੀ ਪ੍ਰੇਸ਼ਾਨ ਸੀ । ਮੈਂਬਰ ਮਿਹਨਤੀ ਸਨ ਪਰ ਬਹੁਤੇ ਪੜੇ-ਲਿਖੇ ਨਹੀਂ ਸਨ । ਵਹਿਮਾਂ-ਭਰਮਾਂ ਦੇ ਵਾਤਾਵਰਣ ਵਿਚ ਉਹ ਵੀ ਆਮ ਲੋਕਾਂ ਵਾਂਗੂੰ ਮਾਨਸਿਕ ਤੌਰ ਤੇ ਟੁੱਟ ਚੁੱਕੇ ਸਨ । ਕਿਸੇ ਸਹਾਰੇ ਦੀ ਭਾਲ, ਗ਼ੈਬੀ ਸ਼ਕਤੀ ਵਾਲੇ ਦੀ ਡਗੋਂਰੀ ਫੜਕੇ ਦੁਖਾਂ ਦਾ ਸਮੁੰਦਰ ਪਾਰ ਕਰਨ ਦੀ ਤਾਕ ਵਿਚ ਸਨ ।

ਇਕ ਦਿਨ ਕਿਸੇ ਭੱਦਰਪੁਰਸ਼ ਨੇ ਉਹਨਾਂ ਨੂੰ ਕਿਸੇ ਕਰਨੀ ਵਾਲੇ ਦੇ ਲੜ ਲਾ ਦਿਤਾ । ਬਸ ਫਿਰ ਕੀ ਸੀ, ਸਿਆਣਾ (ਤਾਂਤਰਿਕ) ਘਰ ਉਨਾਂ ਦੇ ਆ ਗਿਆ । ਆਪਣੀ ਗੈਬੀ ਸ਼ਕਤੀ ਵਿਖਾਣ ਦਾ ਪਾਖੰਡ ਸ਼ੁਰੂ ਹੋ ਗਿਆ । ਉਹਨਾਂ ਨੂੰ ਦਸਿਆ ਗਿਆ ਕੀ ਕਿਸੇ ਨੇ 25-30 ਸਾਲ ਪਹਿਲਾਂ ਤੁਹਾਡੇ ਘਰ ਕੋਈ ਚੀਜ਼ ਦੱਬੀ ਸੀ ਜਿਸ ਕਾਰਨ ਤੁਹਾਡਾ ਘਰ ਮੁਸੀਬਤਾਂ ਨੇ ਘੇਰਿਆ ਹੋਇਆ ਹੈ । ਬਾਬਾ ਜੀ ਨੇ ਇਲਾਜ ਸ਼ੁਰੂ ਕਰ ਦਿੱਤਾ । ਜੋਤ ਜਗਾਈ ਗਈ, ਟੋਏ ਪੁੱਟੇ ਗਏ ਅਤੇ ਹੋਰ ਕਾਫੀ ਕੁਝ ਕੀਤਾ ਗਿਆ । ਲਗਾਤਾਰ ਦਸ ਦਿਨਾਂ ਬਾਦ ਤਾਂਤਰਿਕ ਨੇ ਆਪਣੇ ਇਕ ਹੋਰ ਸਾਥੀ ਜਿਸਨੂੰ ਉਹ ਗੁਰੂ ਆਖਦਾ ਸੀ ਬੁਲਾ ਲਿਆਂਦਾ । ਦੋਹਾਂ ਨੇ ਮਿਲਕੇ 2-3 ਦਿਨ ਲਗਾਤਾਰ ਪਰਿਵਾਰ ਦੇ ਵਿਸ਼ਵਾਸ਼ ਅਨੁਸਾਰ ਕਰਾਮਾਤ ਨਾਲ ਦੱਬੀ ਹੋਈ ਚੀਜ਼ ਬਾਹਰ ਕੱਢ ਲਈ । ਇਹ ਸਾਰਾ ਕੰਮ ਰਾਤ ਨੂੰ 1.40 ਵਜੇ ਕੀਤਾ ਕਿਉਂਕਿ ਇਹ ਦੁਖਾਂ ਦੀ ਜੜ੍ਹ ਵੀ ਰਾਤ ਨੂੰ ਇਸੇ ਸਮੇਂ ਦੱਬੀ ਗਈ ਸੀ । ਇਸ ਤਰ੍ਹਾਂ ਉਹਨਾਂ ਦੇ ਦੁਖ ਦੂਰ ਹੋ ਗਏ । ਫਿਰ ਉਸ ਵਸਤੂ ਨੂੰ ਜਿਹੜੀ ਪਲਾਸਟਿਕ ਦੀ ਥੈਲੀ ਵਿਚ ਸੀ, ਨੂੰ ਕੁਝ ਪਿੰਡ ਦੇ ਲੋਕਾਂ ਦੇ ਸਾਹਮਣੇ ਅੱਗ ਲਗਾ ਦਿੱਤੀ । ਅੱਗ ਵਿਚੋਂ ਖੂਨ ਦੀਆਂ ਲਾਟਾਂ ਨਿਕਲ ਰਹੀਆਂ ਸਨ । ਅੱਗ ਖੂਨ ਵਰਗੇ ਲਾਲ ਰੰਗ ਦੀ ਬਲਦੀ ਸੀ । ਪਰਿਵਾਰ ਦੇ ਮੈਂਬਰ ਇਹ ਸਾਰੀ ਘਟਨਾ ਬੜੇ ਹੀ ਵਿਸ਼ਵਾਸ਼ ਨਾਲ ਦਸ ਰਹੇ ਸਨ । ਪਰ ਉਹਨਾਂ ਭੋਲੇ ਲੋਕਾਂ ਨੂੰ ਕੀ ਪਤਾ ਕਿ ਇਹ ਨਿਰਾ ਪਾਖੰਡ ਹੈ, ਧੋਖਾ ਹੈ, ਕੋਈ ਨਾ ਕੋਈ ਹੇਰਾ-ਫੇਰੀ ਹੈ । ਮਨ ਦਾ ਭੁਲੇਖਾ ਹੈ ।

ਜਦੋਂ ਇਸ ਘਟਨਾ ਬਾਰੇ ਤਰਕਸ਼ੀਲ ਸੁਸਾਇਟੀ ਦੀ ਖਰੜ ਇਕਾਈ ਨੂੰ ਪਤਾ ਲਗਿਆ ਤਾਂ ਉਸ ਸਿਆਣੇ ਨਾਲ ਦੋ-ਚਾਰ ਹੋਣ ਲਈ ਸੁਸਾਇਟੀ ਦੀ ਟੀਮ ਜ਼ੋਨ ਪ੍ਰਧਾਨ ਗੁਰਮੀਤ ਖਰੜ ਦੀ ਅਗਵਾਈ ਹੇਠ ਉਸ ਪਿੰਡ ਪਹੁੰਚੀ । ਟੀਮ ਵਿਚ ਜ਼ੋਨ ਦੇ ਸਕੱਤਰ ਅਜੀਤ ਪ੍ਰਦੇਸੀ, ਖਰੜ ਦੇ ਪ੍ਰਧਾਨ ਇਕਬਾਲ ਸਿੰਘ, ਸੁਖਵੀਰ ਸਿੰਘ, ਦਿਲਬਾਰਾ ਸਿੰਘ, ਰਣਧੀਰ ਧੀਰਾ ਸ਼ਾਮਲ ਸਨ ।

ਸਾਰਾ ਕੁਝ ਪਤਾ ਕਰਨ ਤੋਂ ਬਾਅਦ ਪਿੰਡ ਦੀ ਸਾਂਝੀ ਥਾਂ ਤੇ ਲੋਕਾਂ ਨੂੰ ਇਕੱਠਾ ਕਰਕੇ ਇਹਨਾਂ ਤਾਂਤਰਿਕਾਂ, ਸਾਧਾਂ-ਚੇਲਿਆਂ ਦੇ ਕਾਰਨਾਮਿਆਂ ਬਾਰੇ ਜਾਣੂ ਕਰਵਾਇਆ । ਕਿਵੇਂ ਇਹ ਲੋਕ ਆਪਣੀ ਚਲਾਕੀ ਨਾਲ ਆਪਣੇ ਜਾਲ ਵਿਚ ਫਸਾਕੇ ਭੋਲੀ-ਭਾਲੀ ਜੰਤਾ ਦਾ ਸ਼ੋਸ਼ਣ ਕਰਦੇ ਹਨ । ਅਜੀਤ ਪ੍ਰਦੇਸੀ ਨੇ ਜਾਦੂ ਦੇ ਟਰਿੱਕਾਂ ਰਾਹੀਂ ਇਹ ਸਾਬਤ ਕੀਤਾ ਕਿ ਇਹ ਕੋਈ ਗੈਬੀ ਸ਼ਕਤੀ ਨਹੀਂ ਸੀ ਅਤੇ ਨਾ ਹੀ ਕੋਈ ਕਰਾਮਾਤ ਹੁੰਦੀ ਹੈ । ਇਹ ਸਾਰਾ ਕੁਝ ਹੱਥ ਦੀ ਸਫਾਈ ਹੈ । ਹਰ ਕੋਈ ਜਾਦੂ ਸਿਖ ਸਕਦਾ ਹੈ ਅਤੇ ਆਪਣੀ ਕਲਾ ਦਾ ਪ੍ਰਦਰਸ਼ਨ ਕਰ ਸਕਦਾ ਹੈ । ਪਿੰਡ ਸ਼ੇਖਨ-ਮਾਜਰਾ ਦੇ ਲੋਕਾਂ ਨੇ ਤਰਕਸ਼ੀਲ ਸੁਸਾਇਟੀ ਦਾ ਇਸ ਸਾਰੇ ਕੁਝ ਬਾਰੇ ਚਾਨਣਾ ਪਾਉਣ ਤੇ ਬੜਾ ਧੰਨਵਾਦ ਕੀਤਾ । ਕਾਫੀ ਮਾਤਰਾ ਵਿਚ ਤਰਕਸ਼ੀਲ ਸਾਹਿਤ ਖਰੀਦਕੇ ਲੈ ਗਏ । ਉਹਨਾਂ ਨੇ ਅਗੇ ਨੂੰ ਇਸ ਤਰ੍ਹਾਂ ਦੇ ਪਾਖੰਡੀਆਂ ਤੋਂ ਸੁਚੇਤ ਰਹਿਣ ਦਾ ਪ੍ਰਣ ਕਰਦੇ ਹੋਏ ਪਿੰਡ ਵਿਚ ਤਰਕਸ਼ੀਲ ਮੇਲਾ ਕਰਵਾਉਣ ਦੀ ਇੱਛਾ ਜ਼ਾਹਿਰ ਕੀਤੀ । ਇਸ ਇਕੱਠ ਵਿਚ ਉਸ ਦੁਖੀ ਪਰਿਵਾਰ ਦੇ ਮੈਂਬਰ ਵੀ ਸ਼ਾਮਲ ਸਨ । ਉਹ ਸੁਸਾਇਟੀ ਦੀ ਸੋਚ ਨਾਲ ਬਹੁਤ ਪ੍ਰਭਾਵਿਤ ਹੋਏ ।

ਗੁਰਮੀਤ ਖਰੜ, ਪ੍ਰਧਾਨ, ਜੋਨ ਚੰਡੀਗੜ੍ਹ ।

### 2.ਜਦ ਚੌਂਕੀ ਲਾਉਣ ਵਾਲੀ ਲਾਜਵਾਬ ਹੋਈ

ਲੌਂਗੋਵਾਲ ਤੋਂ ਪੰਜ ਕਿਲੋਮੀਟਰ ਦੂਰ ਪਿੰਡ ਲੋਹਾਖੇੜਾ ਵਿੱਚ ਇਕ 17 ਦਿਨ ਦੇ ਬੱਚੇ ਦੀ ਮੌਤ ਦਾ ਮਸਲਾ ਉਦੋਂ ਬਹੁਤ ਹੀ ਖਤਰਨਾਕ ਅਤੇ ਫ਼ਿਰਕੂ ਮੋੜ ਅਖਤਿਆਰ ਕਰ ਗਿਆ ਜਦੋਂ ਉਸੇ ਪਿੰਡ ਦੀ ਇਕ ਚੌਂਕੀ ਲਾਉਣ ਵਾਲੀ ਔਰਤ ਨੇ ਜ਼ੋਰ-ਸ਼ੋਰ ਨਾਲ ਆਪਣਾ ਸਿਰ ਹਿਲਾ ਕੇ, ਵਾਲ ਖਿਲਾਰ ਕੇ ਭਾਵ ਖੇਡਦੇ ਹੋਏ ਕਹਿਣਾ ਸ਼ੁਰੂ ਕਰ ਦਿੱਤਾ ਕਿ ਇਹ ਬੱਚਾ ਤਾਂ 21 ਹਜ਼ਾਰ ਵਿਚ ਸੌਦਾ ਕਰਕੇ ਪਿੰਡ ਦੇ ਬੱਲੂ ਮੁਸਲਮਾਨ ਨੇ, ਜੋ ਧਾਗੇ-ਤਵੀਤਾਂ ਦਾ ਕੰਮ ਕਰਦਾ ਹੈ, ਆਪਣੀ ਤਾਂਤਰਿਕ ਵਿਧੀ ਨਾਲ ਮਾਰਿਆ ਹੈ ਅਤੇ ਹੁਣ ਉਹ ਇਸ ਬੱਚੇ ਨੂੰ ਤੈਅ ਹੋਏ ਸੌਦੇ ਅਨੁਸਾਰ ਤਕੀਪੁਰ



ਪੈਦਾ ਕਰੇਗਾ ।

ਚੌਂਕੀ ਲਾਉਣ ਵਾਲੀ ਔਰਤ ਵੀ ਧਾਗੇ-ਤਵੀਤ ਦਾ ਕੰਮ ਕਰਦੀ ਹੈ । ਇਸ ਗੱਲ ਤੋਂ ਬੁਖਲਾਹਟ ਵਿਚ ਆਕੇ ਲੋਕਾਂ ਨੇ ਬੱਲੂ ਨੂੰ ਕੁੱਟਿਆ, ਉਸ ਦੇ ਗਲ ਵਿਚ ਛਿੱਤਰਾਂ ਦਾ ਹਾਰ ਪਾਇਆ ਅਤੇ ਉਸਦਾ ਮੂੰਹ ਕਾਲਾ ਕੀਤਾ । ਇਹ ਘਟਨਾ ਮਾਲੇਰਕੋਟਲੇ ਦੇ ਮੁਸਲਮਾਨ ਭਾਈਚਾਰੇ ਕੋਲ ਵੀ ਪਹੁੰਚ ਗਈ । ਉਹ ਬੱਲੂ ਦੀ ਮੱਦਦ ਤੇ ਆ ਗਏ ਅਤੇ ਉਨ੍ਹਾਂ ਨੇ ਇਸ ਮਸਲੇ ਨੂੰ ਘੱਟ ਗਿਣਤੀ ਦਾ ਮਸਲਾ ਬਣਾ ਦਿੱਤਾ । ਪਿੰਡ ਵਿਚ ਪੂਰੀ ਤਰ੍ਹਾਂ ਦੰਗਿਆਂ ਵਾਲੀ ਸਥਿਤੀ ਬਣ ਗਈ । ਚੌਂਕੀ ਲਾਉਣ ਵਾਲੀ ਔਰਤ ਨੇ ਤਿੰਨ ਹੋਰ ਔਰਤਾਂ ਅਤੇ ਚਾਰ ਕੁੜੀਆਂ ਨੂੰ ਆਪਣੇ ਮਗਰ ਲਾ ਕੇ ਖੇਡਣ ਦਾ ਡਰਾਮਾ ਕਰਨ ਲਾ ਦਿੱਤਾ । ਇਲਾਕੇ ਵਿਚ ਇਹ ਗੱਲ ਧੁੰਮ ਗਈ ਕਿ ਲੋਹਾਖੇੜਾ ਤਾਂ ਸਾਰਾ ਪਿੰਡ ਹੀ ਖੇਡੀ ਜਾਂਦਾ ਹੈ ਅਤੇ ਜੋ ਵੀ ਸਮਾਧਾਂ ਤੇ ਜਾਂਦਾ, ਖੇਡਣ ਲੱਗ ਜਾਂਦਾ ।

ਪ੍ਰਸ਼ਾਸ਼ਨ ਵੱਲੋਂ 23.5.2002 ਨੂੰ ਇਸ ਮਾਮਲੇ ਦੀ ਜਾਂਚ ਕਰਨ ਦਾ ਸ਼ਾਮ 4 ਵਜੇ ਦਾ ਸਮਾਂ ਨੀਯਤ ਕੀਤਾ ਗਿਆ । ਪ੍ਰਸ਼ਾਸ਼ਨ ਨੇ ਤਰਕਸ਼ੀਲ ਸੁਸਾਇਟੀ ਦੇ ਸਥਾਨਕ ਯੂਨਿਟ ਨਾਲ ਵੀ ਤਾਲਮੇਲ ਕੀਤਾ । ਬਲਵੀਰ ਚੰਦ, ਕਮਲਜੀਤ ਸਿੰਘ ਅਤੇ ਰਣਜੀਤ ਸਿੰਘ ਤੇ ਆਧਾਰਿਤ ਤਰਕਸ਼ੀਲ ਸੁਸਾਇਟੀ ਦੀ ਤਿੰਨ ਮੈਂਬਰੀ ਟੀਮ ਨੀਯਤ ਸਮੇਂ ਤੇ ਉਥੇ ਪੁੱਜੀ । ਨਾਇਬ ਤਹਿਸੀਲਦਾਰ ਸ੍ਰ. ਗੁਰਮੁੱਖ ਸਿੰਘ ਅਤੇ ਐਸ.ਐਚ.ਓ.ਥਾਣਾ ਲੌਂਗੋਵਾਲ ਸ੍ਰ.ਹਰਜਿੰਦਰ ਸਿੰਘ ਪਹਿਲਾਂ ਹੀ ਉਥੇ ਮੌਜੂਦ ਸਨ । ਤਰਕਸ਼ੀਲ ਟੀਮ ਨੇ ਉਥੇ ਖੇਡ ਰਹੀ ਲੜਕੀ ਕੁਲਵੰਤ ਜੋ ਇਹ ਕਹਿੰਦੀ ਸੀ ਕਿ ਮੇਰੇ ਵਿਚ ਪਰਗਾਸੋ ਦਾ ਦਰਸ਼ਨ ਬੋਲਦਾ, ਨਾਲ ਸਵਾਲ-ਜਵਾਬ ਕੀਤੇ । ਉਨ੍ਹਾਂ ਪ੍ਰਸ਼ਨਾਂ ਦੀ ਤਸਦੀਕ ਪਿੰਡ ਦੇ ਮੋਹਤਬਰ ਬੰਦਿਆਂ ਤੋਂ ਕੀਤੀ । ਉਸ ਲੜਕੀ ਦੇ ਜਵਾਬ ਸਰਾਸਰ ਝੂਠੇ ਨਿਕਲੇ । ਹਾਜ਼ਰ 500 ਦੇ ਕਰੀਬ ਲੋਕਾਂ ਦੇ ਇਕੱਠ ਨੂੰ ਟੀਮ ਨੇ ਇਹ ਗੱਲ ਦਲੀਲਾਂ ਸਹਿਤ ਸਮਝਾਈ ਕਿ ਗੈਬੀ ਸ਼ਕਤੀ ਨਾਲ ਨਾ ਕੋਈ ਕਿਸੇ ਨੂੰ ਮਾਰ ਸਕਦਾ ਹੈ, ਨਾ ਪੈਦਾ ਕਰ ਸਕਦਾ ਹੈ । ਲੋਕਾਂ ਨੂੰ ਇਹ ਵੀ ਸਮਝਾਇਆ ਕਿ ਇਹ ਦੋ ਧਾਗੇ-ਤਵੀਤਾਂ ਕਰਨ ਵਾਲੇ ਗਰੁੱਪਾਂ ਦਾ ਟਕਰਾਓ ਹੈ ਅਤੇ ਖੇਡਣ ਦਾ ਇਹ ਸਾਰਾ ਸਿਲਸਿਲਾ ਬਿਲਕੁਲ ਢਕੌਂਜ ਹੈ । ਇਹ ਯੋਜਨਾਬੱਧ ਢੰਗ ਨਾਲ ਪ੍ਰਸ਼ਾਸ਼ਨ ਤੇ ਦਬਾਓ ਪਾਉਣ ਲਈ ਅਤੇ ਲੋਕਾਂ ਨੂੰ ਭਾਵਨਾਤਮਕ ਤੌਰ ਤੇ ਆਪਣੇ ਨਾਲ ਜੋੜਨ ਲਈ ਰਚਿਆ ਗਿਆ ਹੈ ।

ਇਸ ਤਰ੍ਹਾਂ ਤਰਕਸ਼ੀਲ ਟੀਮ ਨੇ ਇਸ ਝੂਠ ਅਤੇ ਢੌਂਗ ਦਾ ਲੋਕਾਂ ਵਿਚ ਪਰਦਾਫਾਸ਼ ਕੀਤਾ । ਲੋਕ ਇਨ੍ਹਾਂ ਗੱਲਾਂ ਨਾਲ ਸਹਿਮਤ ਹੋਏ । ਪੁਲਿਸ ਨੇ ਦੋਹਾਂ ਗਰੁੱਪਾਂ ਨੂੰ ਥਾਣੇ ਸੱਦਿਆ ਅਤੇ ਇਨ੍ਹਾਂ ਨੇ ਆਪਿਸ ਵਿਚ ਸਮਝੌਤਾ ਕਰਕੇ ਆਪਣੀ ਜਾਨ ਛੁਡਵਾਈ ।

ਬਲਵੀਰ ਚੰਦ ਲੌਂਗੋਵਾਲ, ਪ੍ਰਧਾਨ, ਲੌਂਗੋਵਾਲ ।

### 3. ਤਰਕਸ਼ੀਲਾਂ ਤੋਂ ਡਰਦੀ ਅਖੌਤੀ ਮੰਜੂ ਮਾਤਾ ਬਣਿਆ ਸੁਰਿੰਦਰ ਸਿੰਘ ਫਰਾਰ :

ਪਿਛਲੇ ਦਿਨਾਂ 'ਚ ਅਖਬਾਰਾਂ ਰਾਹੀਂ ਲੁਧਿਆਣੇ ਖਾਸ ਕਰਕੇ ਚੰਦਰਨਗਰ ਦੇ ਇਲਾਕੇ 'ਚ ਚਰਚਾ ਦਾ ਵਿਸ਼ਾ ਬਣੀ ਮੰਜੂ ਮਾਤਾ ਬਣਿਆ ਸੁਰਿੰਦਰ ਸਿੰਘ ਆਪਣਾ ਬੋਰੀਆ ਬਿਸਤਰਾ ਸਮੇਟ ਕੇ ਚਲਦਾ ਬਣਿਆ । ਇਸ ਅਖੌਤੀ ਤਾਂਤਰਿਕ ਵਿਰੁੱਧ ਮੁਹੱਲੇ ਦੇ ਪਤਵੰਤੇ ਅਤੇ ਚੰਦਰਨਗਰ ਮੰਦਰ ਟਰਸਟ ਵੱਲੋਂ ਦਿੱਤੀ ਸ਼ਿਕਾਇਤ ਉਪਰ ਤੁਰੰਤ ਕਾਰਵਾਈ ਕਰਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੁਧਿਆਣਾ ਯੂਨਿਟ ਵੱਲੋਂ ਅਖੌਤੀ ਮਾਤਾ ਦਾ ਪਰਦਾਫਾਸ਼ ਕਰਨ ਦਾ ਫੈਸਲਾ ਕੀਤਾ । ਅਖੌਤੀ ਮਾਤਾ ਵੱਲੋਂ ਦਿੱਤੇ ਜਾਂਦੇ ਕਰਾਮਾਤੀ ਲੈਚੀ, ਬਦਾਮ ਅਤੇ ਕਾਜੂ ਆਦਿ ਨਾਲ ਲੋਕਾਂ ਦੇ ਦੁੱਖਾਂ ਨੂੰ ਦੂਰ ਕਰਨ ਦੇ ਦਾਅਵੇ ਅਤੇ ਉਸ ਵਲੋਂ ਆਪਣੇ ਮਾਮੇ ਦੇ ਲੜਕੇ ਨੂੰ ਆਪਣੇ ਪਿਛਲੇ ਜਨਮ ਦਾ ਘਰ ਵਾਲਾ ਦੱਸਣ ਨੂੰ ਤਰਕਸ਼ੀਲਾਂ ਨੇ ਚੈਲਿੰਜ ਕੀਤਾ ਸੀ । ਤਰਕਸ਼ੀਲ ਸੁਸਾਇਟੀ ਵੱਲੋਂ ਆਉਣ ਵਾਲੇ ਦਿਨਾਂ 'ਚ ਇਹਨਾਂ ਲੋਕ-ਵਿਰੋਧੀ ਪਖੰਡਾਂ ਦਾ ਪਰਦਾਫਾਸ਼ ਕਰਨਾ ਸੀ । ਇਸੇ ਦੌਰਾਨ ਪਤਾ ਲਗਾ ਹੈ ਕਿ ਅਖੌਤੀ ਮਾਤਾ ਬਣਿਆ ਇਹ ਤਾਂਤਰਿਕ ਡਰਦਾ ਜਗ੍ਹਾ ਛੱਡ ਕੇ ਦੌੜ ਗਿਆ । ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੁਧਿਆਣਾ ਜੋਨ ਦੇ ਪ੍ਰਧਾਨ ਹਰਭਜਨ ਸਿੰਘ ਵਲੋਂ ਪੰਜਾਬ ਪੁਲਿਸ ਦੇ ਐਸ.ਐਸ.ਪੀ. ਸਾਹਿਬ ਅਤੇ ਸਿਹਤ ਵਿਭਾਗ ਦੇ ਸਿਵਲ ਸਰਜਨ ਨੂੰ ਅਪੀਲ ਕੀਤੀ ਗਈ ਕਿ ਸੁਸਾਇਟੀ ਵੱਲੋਂ ਚਲਾਏ ਜਾ ਰਹੇ ਜੋਤਸ਼ੀਆਂ ਅਤੇ ਤਾਂਤਰਿਕਾਂ ਦੇ ਪਰਦਾਫਾਸ਼ ਮੁਹਿੰਮ ਵਿਚ ਜ਼ੋਰਦਾਰ ਸਾਥ ਦਿੱਤਾ ਜਾਵੇ । ਤਰਕਸ਼ੀਲ ਆਗੂ ਜਸਵੰਤ ਜ਼ੀਰਖ, ਆਤਮਾ ਸਿੰਘ ਅਤੇ ਗੁਰਮੇਲ ਸਿੰਘ ਨੇ ਪ੍ਰੈਸ ਦੇ ਨਾਮ ਬਿਆਨ ਜਾਰੀ ਕਰਦਿਆਂ ਦੱਸਿਆ ਕਿ ਛੇਤੀ ਹੀ ਤਰਕਸ਼ੀਲ ਸੁਸਾਇਟੀ ਲੁਧਿਆਣਾ ਯੂਨਿਟ ਵੱਲੋਂ ਲੋਕਾਂ ਨੂੰ ਅਜਿਹੇ ਢੋਂਗੀ ਲੁਟੇਰਿਆਂ ਬਾਰੇ ਚੇਤੰਨ ਕਰਨ ਲਈ ਇਲਾਕੇ ਵਿਚ ਜਲਦੀ ਹੀ ਪ੍ਰੋਗਰਾਮ ਕੀਤਾ ਜਾ ਰਿਹਾ ਹੈ ਜਿਸ ਵਿਚ ਜਾਦੂ ਦੇ ਟਰਿੱਕ ਅਤੇ ਭਾਸ਼ਣਾਂ ਰਾਹੀਂ ਅਜਿਹੇ ਤਾਂਤਰਿਕਾਂ ਅਤੇ ਜੋਤਸ਼ੀਆਂ ਦਾ ਪਰਦਾਫਾਸ਼ ਕਰਕੇ ਵਿਗਿਆਨ ਦੀ ਜਿੱਤ ਦਾ ਝੰਡਾ ਗੱਡਿਆ ਜਾਵੇਗਾ । ਲੋਕਾਂ ਨੂੰ ਆਪਣੀ ਸੋਚ ਵਿਗਿਆਨਕ ਅਤੇ ਢੰਗ ਤਰਕਸ਼ੀਲ ਬਣਾਉਣ ਦੀ ਅਪੀਲ ਕੀਤੀ ਜਾਵੇਗੀ ।

ਆਤਮਾ ਸਿੰਘ, ਸਕੱਤਰ, ਲੁਧਿਆਣਾ ਯੂਨਿਟ ਅਤੇ ਹਰਭਜਨ ਸਿੰਘ, ਜੋਨ ਪ੍ਰਧਾਨ, ਲੁਧਿਆਣਾ ਜੋਨ

ਵਿਚਾਰ-ਵਿਸਥਾਰ:

## "ਜ਼ਿੰਦਗੀ ਜਿਉਣ ਦਾ ਤਰਕਸ਼ੀਲ ਢੰਗ ਇਹੋ ਹੈ ਕਿ ਭਾਵੁਕਤਾ ਨੂੰ ਘਟਨਾਵਾਂ ਦੇ ਪ੍ਰਤੀਕਰਮ ਉਤੇ ਬੁਰੀ ਤਰ੍ਹਾਂ ਹਾਵੀ ਨਾ ਹੋਣ ਦਿੱਤਾ ਜਾਵੇ

.....ਪਾਸ਼

ਉਪਰੋਕਤ ਫਿਕਰਾ ਪਾਸ਼ ਨੇ ਆਪਣੀ ਡਾਇਰੀ ਵਿੱਚ ਮਿਤੀ 25 ਅਗਸਤ, 1974, ਨੂੰ ਲਿਖਿਆ ਜਿਸ ਵਿੱਚ ਉਸਨੇ ਜ਼ਿੰਦਗੀ ਜਿਉਣ ਦੇ ਤਰਕਸ਼ੀਲ ਢੰਗ ਨੂੰ ਬਹੁਤ ਹੀ ਸਹੀ ਸ਼ਬਦਾਂ ਵਿੱਚ ਬਿਆਨ ਕੀਤਾ ਹੈ। ਕਿਸੇ ਵੀ ਮਸਲੇ ਬਾਰੇ ਤਰਕਸ਼ੀਲ ਪਹੁੰਚ ਕੀ ਹੋਣੀ ਚਾਹੀਦੀ ਹੈ ਇਹ ਜਾਣਨ ਲਈ ਉਪਰੋਕਤ ਸ਼ਬਦਾਂ ਦੇ ਅਰਥਾਂ ਨੂੰ ਪੂਰੀ ਤਰ੍ਹਾਂ ਸਮਝਣਾ ਅਤੇ ਮਨ 'ਚ ਵਸਾਉਣਾ ਬਹੁਤ ਜ਼ਰੂਰੀ ਹੈ।

ਮਨੁੱਖ ਦੀਆਂ ਭਾਵਨਾਵਾਂ ਨੂੰ ਉਸਦੇ ਤਰਕਸ਼ੀਲ ਢੰਗ ਨਾਲ ਸੋਚ ਸਕਣ ਦੇ ਰਾਹ ਵਿੱਚ ਅੜਿੱਕਾ ਸਮਝਿਆ ਜਾਂਦਾ ਹੈ ਕਿਉਂਕਿ ਭਾਵਨਾਵਾਂ ਜਾਂ ਜਜ਼ਬਾਤ ਕਿਸੇ ਘਟਨਾ, ਵਿਅਕਤੀ ਜਾਂ ਵਰਤਾਰੇ ਪ੍ਰਤੀ ਪਹੁੰਚ ਨੂੰ ਸੰਤੁਲਿਤ ਨਹੀਂ ਰਹਿਣ ਦਿੰਦੇ। ਪਰ ਕੋਈ ਵੀ ਵਿਅਕਤੀ ਭਾਵਨਾਵਾਂ ਤੋਂ ਰਹਿਤ ਵੀ ਨਹੀਂ ਹੋ ਸਕਦਾ। ਭਾਵਨਾਵਾਂ ਤੋਂ ਰਹਿਤ ਵਿਅਕਤੀ ਤਾਂ ਮਸ਼ੀਨ ਦੀ ਤਰ੍ਹਾਂ ਹੀ ਹੋਵੇਗਾ। ਇਹ ਸਾਡੀਆਂ ਭਾਵਨਾਵਾਂ ਹੀ ਹਨ ਜੋ ਸਾਨੂੰ ਇੱਕ ਦੂਸਰੇ ਪ੍ਰਤੀ ਮੋਹ, ਪਿਆਰ, ਨਫ਼ਰਤ, ਵਿਰੋਧ ਦੇ ਬੰਧਨਾਂ ਵਿੱਚ ਬੰਨ ਕੇ ਇੱਕ ਦੂਜੇ ਦੇ ਦੁਖ-ਸੁਖ ਵਿੱਚ ਸਹਾਈ ਹੋਣ ਲਈ ਪ੍ਰੇਰਦੀਆਂ ਹਨ, ਚੰਗੇ ਮਾੜੇ ਦੀ ਪਛਾਣ ਕਰ ਗਲਤ ਖਿਲਾਫ ਲੜਨ ਅਤੇ ਚੰਗੇ ਦੇ ਹੱਕ ਵਿੱਚ ਖੜਨ ਲਈ ਸ਼ਕਤੀ ਦਿੰਦੀਆਂ ਹਨ। ਭਾਵੁਕ ਹੋਇਆ ਵਿਅਕਤੀ ਹੀ ਦੂਸਰਿਆਂ ਲਈ ਆਪਣੀ ਜਾਨ ਤੱਕ ਕੁਰਬਾਨ ਕਰ ਸਕਦਾ ਹੈ। ਭਾਵਨਾਵਾਂ ਤੋਂ ਰਹਿਤ ਵਿਅਕਤੀਆਂ ਨੂੰ ਤਾਂ ਪੱਥਰ ਦਿਲ ਕਿਹਾ ਜਾਂਦਾ ਹੈ। ਇਹ ਪੱਥਰ ਦਿਲ ਕਿਸੇ ਦੇ ਦੁੱਖ ਵਿੱਚ ਪਸੀਜਦੇ ਨਹੀਂ, ਜ਼ੁਲਮ ਹੁੰਦਾ ਵੇਖਕੇ ਇਨ੍ਹਾਂ ਦਾ ਖੂਨ ਨਹੀਂ ਖੌਲ੍ਹਦਾ, ਕਿਸੇ ਦੀ ਖੁਸ਼ੀ ਇਨ੍ਹਾਂ ਨੂੰ ਸਰਸ਼ਾਰ ਨਹੀਂ ਕਰਦੀ, ਸੋਹਣੀ ਦੁਨੀਆਂ ਦੀ ਕਲਪਨਾ ਇਨ੍ਹਾਂ ਨੂੰ ਹੁਲਾਰਾ ਨਹੀਂ ਦਿੰਦੀ, ਕੁੱਝ ਚੰਗਾ ਕਰਨ ਦੀ ਉਤੇਜਨਾ ਨਹੀਂ ਹੁੰਦੀ। ਭਾਵੁਕ ਹੋਇਆ ਆਦਮੀ ਹੀ ਭਗਤ ਸਿੰਘ ਬਣ ਸਕਦਾ ਹੈ।

ਇਸ ਫਿਕਰੇ ਵਿੱਚ ਪਾਸ਼ ਭਾਵਨਾਵਾਂ ਨੂੰ ਰੱਦ ਨਹੀਂ ਕਰਦਾ ਬਲਕਿ ਇਹ ਕਹਿੰਦਾ ਹੈ ਕਿ ਭਾਵਨਾਵਾਂ ਨੂੰ ਬੁਰੀ ਤਰ੍ਹਾਂ ਹਾਵੀ ਨਹੀਂ ਹੋਣ ਦੇਣਾ ਚਾਹੀਦਾ। ਜੇ ਭਾਵਨਾਵਾਂ ਸਾਡੀ ਸੋਚ ਤੇ ਹਾਵੀ ਹੋ ਜਾਣ ਤਾਂ ਅਸੀਂ ਕਿਸੇ ਵਰਤਾਰੇ ਬਾਰੇ ਸਹੀ ਮੁਲਅੰਕਣ ਨਹੀਂ ਕਰ ਸਕਾਂਗੇ। ਸੋ ਜਦ ਅਸੀਂ ਘਟਨਾਵਾਂ ਜਾਂ ਵਿਅਕਤੀਆਂ ਦਾ ਮੁਲਅੰਕਣ ਕਰਦੇ ਹਾਂ ਤਾਂ ਇਸ ਵਿੱਚ ਜਜ਼ਬਾਤਾਂ ਦਾ ਦਖ਼ਲ ਘੱਟ ਤੋਂ ਘੱਟ ਹੋਣਾ ਚਾਹੀਦਾ ਹੈ। ਉਦਾਹਰਣ ਵਜੋਂ ਕਿਸੇ ਵਿਅਕਤੀ ਬਾਰੇ ਸਾਡੀਆਂ ਭਾਵਨਾਵਾਂ ਉਸ ਸਬੰਧੀ ਹੋਏ ਪਿਛਲੇ ਤਜਰਬਿਆਂ ਦੇ ਆਧਾਰ ਤੇ ਬਣੀਆਂ ਹੁੰਦੀਆਂ ਹਨ ਪਰ ਵਿਅਕਤੀ ਤਾਂ ਬਦਲਦਾ ਰਹਿੰਦਾ ਹੈ, ਉਸਦੇ ਵਿਚਾਰ ਬਦਲੇ ਹੋਏ ਹੋ ਸਕਦੇ ਹਨ। ਇਹ ਵੀ ਹੋ ਸਕਦਾ ਹੈ ਕਿ ਜੋ ਵਿਅਕਤੀ ਇੱਕ ਪ੍ਰਸਥਿਤੀ ਵਿੱਚ ਗਲਤ ਢੰਗ ਨਾਲ ਚਲਦਾ ਹੈ ਉਹ ਦੂਸਰੀ ਪ੍ਰਸਥਿਤੀ ਵਿੱਚ ਬਿਲਕੁਲ ਸਹੀ ਚੱਲ ਰਿਹਾ ਹੋਵੇ। ਪਰ ਜੇ ਅਸੀਂ ਆਪਣੀਆਂ ਭਾਵਨਾਵਾਂ ਮਗਰ ਹੀ ਚੱਲਾਂਗੇ ਤਾਂ ਉਸਦੇ ਠੀਕ ਕਾਰਜ ਕਰ ਰਹੇ ਦਾ ਵੀ ਵਿਰੋਧ ਕਰਾਂਗੇ ਕਿਉਂਕਿ ਪਹਿਲੇ ਤਜਰਬੇ ਵਿੱਚੋਂ ਸਾਡੇ ਮਨ ਵਿੱਚ ਉਸ ਪ੍ਰਤੀ ਵਿਰੋਧੀ ਭਾਵਨਾਵਾਂ ਹਨ ਅਤੇ ਜੇ ਸਾਡੀਆਂ ਭਾਵਨਾਵਾਂ ਉਸ ਪ੍ਰਤੀ ਵਧੀਆ ਹਨ ਤਾਂ ਉਸਦੇ ਗਲਤ ਫੈਸਲਿਆਂ ਦਾ ਵੀ ਸਮਰਥਨ ਕਰਾਂਗੇ। ਸੋ ਕੋਈ ਵੀ ਫੈਸਲਾ ਕਰਨ ਲੱਗਿਆਂ ਤਾਂ ਭਾਵਨਾਵਾਂ ਦੀ ਬਜਾਏ ਤਰਕ ਨੂੰ ਹੀ ਪ੍ਰਮੁੱਖਤਾ ਦੇਣੀ ਚਾਹੀਦੀ ਹੈ। ਪਰ ਇਨ੍ਹਾਂ ਫੈਸਲਿਆਂ ਨੂੰ ਸਿਰੇ ਤਾਂ ਹੀ ਲਾਇਆ ਜਾ ਸਕਦਾ ਹੁੰਦਾ ਜੇ ਉਨ੍ਹਾਂ ਪ੍ਰਤੀ ਸਾਡੇ ਮਨ ਵਿੱਚ ਤਿੱਖਾ ਜਜ਼ਬਾ ਹੋਵੇ। ਜਜਬਿਆਂ ਤੋਂ ਵਿਹੂਣੇ ਬੁੱਧੀਜੀਵੀ ਲੋਕਾਂ ਵੱਲੋਂ ਲਏ ਸਿਆਣੇ ਤੋਂ ਸਿਆਣੇ ਫੈਸਲੇ ਵੀ ਕਾਗਜਾਂ ਦਾ ਸ਼ਿੰਗਾਰ ਹੀ ਬਣਦੇ ਹਨ। ਇਸ ਪ੍ਰਸੰਗ ਵਿੱਚ ਸ਼ਾਇਰ ਪ੍ਰਸ਼ੋਤਮ ਬੇਤਾਬ ਦਾ ਸ਼ੇਅਰ ਹੈ :-

*ਦਾਨਸ਼ਵਰ ਨਾ ਹੋਗਾ ਕੋਈ, ਆਜ ਸ਼ਹਿਰ ਕੀ ਸੜਕੋਂ ਪੇ,*
*ਆਜ ਤੋ ਦਿਨ ਹੈ ਸਰ ਦੇਣੇ ਕਾ, ਆਜ ਦੀਵਾਨੇ ਨਿਕਲੇਂਗੇ*

ਅਸਲ ਵਿੱਚ ਤਰਕ ਅਤੇ ਭਾਵਨਾਵਾਂ ਦਾ ਰਿਸ਼ਤਾ ਇੱਕ ਦੂਜੇ ਨੂੰ ਮਜਬੂਤ ਕਰਨ ਵਾਲਾ ਹੋਣਾ ਚਾਹੀਦਾ ਹੈ। ਮਨੁੱਖ ਵਿੱਚ ਭਾਵਨਾਵਾਂ ਨਾਲ ਸੋਚ ਵਿਚਾਰ ਕਰ ਸਕਣ ਦੀ ਸਮਰੱਥਾ ਦੇ ਨਾਲ ਨਾਲ ਤਰਕ ਜਰੂਰ ਹੋਣਾ ਚਾਹੀਦਾ ਹੈ। ਤਰਕ ਦੇ ਆਧਾਰ ਤੇ ਬਣੀਆਂ ਭਾਵਨਾਵਾਂ ਮਨੁੱਖ ਨੂੰ ਉਸਾਰੂ ਪਾਸੇ ਲਿਜਾਂਦੀਆਂ ਹਨ। ਭਾਵਨਾਵਾਂ ਹੀ ਤਰਕਸ਼ੀਲ ਸੋਚ ਨੂੰ ਅਮਲ ਵਿੱਚ ਲਾਗੂ ਕਰਨ ਵਿੱਚ ਸਹਾਈ ਹੁੰਦੀਆਂ ਹਨ। ਅਮਲ ਦੇ ਦੌਰ ਵਿੱਚ ਭਾਵਨਾਵਾਂ ਬੰਦੇ ਤੇ ਹਾਵੀ ਵੀ ਹੋ ਸਕਦੀਆਂ ਹਨ ਪਰ ਪਾਸ਼ ਦੇ ਸ਼ਬਦਾਂ ਵਿੱਚ ਇਹ 'ਬੁਰੀ ਤਰ੍ਹਾਂ' ਹਾਵੀ ਨਹੀਂ ਹੋਣੀਆਂ ਚਾਹੀਦੀਆਂ ਖਾਸ ਕਰ ਫੈਸਲੇ ਲੈਂਦੇ ਸਮੇਂ।

- ਰਾਜਪਾਲ ਸਿੰਘ



ਕੇਸ ਰਿਪੋਰਟ :

# ਮਨ ਦਾ ਬੋਝ

ਜ਼ਿਲਾ ਮੁਕਤਸਰ ਦੇ ਕਸਬੇ ਕੋਟਭਾਈ 'ਚੋਂ ਬੱਝੇ ਇੱਕ ਕੋਠਿਆਂ ਦਾ ਕੇਸ ਤਰਕਸ਼ੀਲ ਮਨੋਰੋਗਾਂ ਦੇ ਸਹਾਇਤਾ ਕੇਂਦਰ ਚੁੱਘੇ ਕਲਾਂ ਵਿਖੇ ਆਇਆ, ਜਿਸ ਵਿਚ ਇੱਕ 30 ਸਾਲਾ ਔਰਤ ਅਮਰਜੀਤ ਕੌਰ ਨੂੰ ਉਸਦਾ ਪੁਲਿਸ ਕਾਂਸਟੇਬਲ ਦਿਉਰ ਨਛਮਣ ਸਿੰਘ (ਨਾਂ ਅਸਲੀ ਨਹੀਂ) ਲੈ ਕੇ ਆਇਆ, ਨੇ ਦੱਸਿਆ ਕਿ ਅਮਰਜੀਤ ਨੂੰ ਮੇਰੀ ਕਈ ਸਾਲ ਪਹਿਲਾਂ ਮਰੀ ਮਾਂ ( ਤੇ ਮਰੀਜ਼ ਦੀ ਪਤੀਸ) ਦੀ ਕਸਰ ਹੁੰਦੀ ਹੈ ਤੇ ਮੈਨੂੰ ਇਹ ਕਸਰ ਸਮੇਂ ਪੁੱਤਰ (ਦਿਉਰ ਨਹੀਂ) ਆਖਦੀ ਹੈ। ਸਿਰ ਘੁੰਮਾਕੇ ਖੇਡਦੀ ਅਤੇ ਚੀਕਾਂ ਮਾਰਦੀ ਹੈ। ਰਾਤ ਨੂੰ ਉਠਕੇ ਕਦੀ ਬਾਹਰ ਭੱਜ ਲੈਂਦੀ ਹੈ ਕਦੀ ਕੰਧ ਟੱਪ ਕੇ ਸਾਡੇ (ਪਤੀਸ ਵਾਲੇ) ਘਰ ਜਾ ਕੇ ਆਪਣੀ ਪਤੀਸ ਅਤੇ ਮੇਰੀ ਮਾਂ ਦੀ ਆਵਾਜ਼ ਵਿਚ ਬੋਲਦੀ ਹੈ, ਆਪਣੀ ਦਰਾਣੀ (ਪਤੀਸ ਦੀ ਨੂੰਹ) ਨਾਲ ਲੜਦੀ ਹੈ ਕਿ ਤੁਹਾਡੇ ਕਲੇਸ਼ ਨੇ ਮੈਨੂੰ ਮਾਰਿਆ ਹੈ, ਮੇਰੀ ਮੰਨਤਾ ਕਰੋ ਨਹੀਂ ਤਾਂ ਮੈਂ ਥੋੜੇ ਘਰ ਦਾ ਨੁਕਸਾਨ ਕਰੂੰ ਅਤੇ ਅਮਰਜੀਤ (ਮਰੀਜ਼) ਨੂੰ ਨਾਲ ਲੈ ਕੇ ਜਾਊਂ। ਰਾਤਾਂ ਨੂੰ ਸੌਂਦੀ ਨਹੀਂ, ਬੇਚੈਨੀ ਅਤੇ ਘਬਰਾਹਟ ਵਿਚ ਮੈਨੂੰ ਆਵਾਜ਼ਾਂ ਮਾਰਦੀ ਰਹਿੰਦੀ ਹੈ ਕਿ ਮੇਰੇ ਪੁੱਤਰ ਲਛਮਣ ਨੂੰ ਮੇਰੇ ਕੋਲ ਲੈ ਕੇ ਆਓ, ਕਦੇ ਸਾਂਝੀ ਕੰਧ ਵਿੱਚ ਟੱਕਰਾਂ (ਸਿਰ) ਮਾਰਦੀ ਹੈ। ਘਰ ਦਾ ਮਾਹੌਲ ਕਾਫੀ ਡਰਾਉਣਾ ਤੇ ਦਹਿਸ਼ਤਜ਼ਦਾ ਬਣ ਗਿਆ ਹੈ ਅਤੇ ਮਾਂ ਦੀ ਕਸਰ ਤੋਂ ਭੈ-ਭੀਤ ਸਾਰਾ ਪਰਿਵਾਰ ਭੂਤ ਦੇ ਡਰ (ਪ੍ਰਛਾਵੇਂ) ਥੱਲੇ ਮਹਿਸੂਸ ਕਰ ਰਿਹਾ ਹੈ ਇਕ ਦਿਨ ਤਾਂ ਮੇਰੀ (ਲਛਮਣ) ਪਤਨੀ ਵੀ ਸਿਰ ਘੁੰਮਾਉਣ ਲੱਗੀ ਅਤੇ ਬਾਲੜੀ ਭੈਣ ਨੂੰ ਵੀ ਮਾਂ ਵਿਖਾਈ ਦੇਣ ਲੱਗ ਪਈ।

ਮਰੀਜ਼ ਦਾ ਹੁਣ ਤੱਕ ਕੀ ਇਲਾਜ ਕਰਵਾਇਆ ਹੈ, ਬਾਰੇ ਪੁੱਛਣ ਤੇ ਲਛਮਣ ਨੇ ਦੱਸਿਆ ਕਿ ਪਹਿਲਾਂ ਤਾਂ ਅਨੇਕਾਂ ਹੀ ਚੇਲੇ ਚਪਟਿਆਂ, ਤਾਂਤਰਿਕ, ਪੀਰਾਂ ਤੋਂ, ਹਜ਼ਾਰਾਂ ਰੁਪੈ - ਭੇਟਾ, ਕੜਾਹੀਆਂ ਸਮੱਗਰੀਆਂ ਅਤੇ ਦੀਵਾਨਾਂ ਚੌਕੀਆਂ ਦੀ ਫੀਸ ਅਤੇ ਢਾਲਿਆਂ ਤੇ ਉਤਾਰਿਆਂ ਦੇ ਰੂਪ'ਚ ਲੁਟਾਏ ਹੁਣ ਚੰਦਾਂ ਵਾਲੇ ਬਾਬੇ ਦੀਆਂ ਪੰਜੀਆਂ-ਦਸੀਆਂ ਤੇ ਸੰਤ ਪੰਜਾਬ ਸਿੰਘ ਦੀ ਚੌਂਕੀ (ਚਾਂਦੀ ਦੀ ਮੁਹਰ ਵਰਗਾ ਕੁੰਡੇ ਵਾਲਾ ਛਾਲਾ) ਵੀ ਪਾਕੇ ਵੇਖ ਲਈ। ਪੰਜਾਬ ਸਿੰਘ ਨੇ ਤਾਂ ਏਹਨੂੰ(ਮਰੀਜ਼) ਕਈ ਵਾਰ ਸਖਤ ਕੁਟਾਪਾ ਵੀ ਕੀਤਾ ਕਿ (ਕਸਰ ਵਾਲੇ ਭੂਤ) ਤੂੰ ਪਾਕਿਸਤਾਨ 'ਚ ਚਲੀ ਜਾਹ। ਪਰ ਕਿਤੋਂ ਆਰਾਮ ਨਹੀਂ ਆਇਆ। ਸਾਧ-ਸਿਆਣੇ ਆਖਦੇ ਹਨ ਕਿ ਮਰੀ ਹੋਈ ਇਸ ਦੀ ਪਤੀਸ ਕੁਚੀਲ ਬਣ ਗਈ ਹੈ ਓਹਦੀ ਗਤੀ ਨਹੀਂ ਹੋਈ ਓਹਦੀ ਰੂਹ ਭਟਕਦੀ ਇਸ (ਅਮਰਜੀਤ) ਨੂੰ ਕਸਰ ਬਣਕੇ ਚੁੰਬੜ ਗਈ, ਉਹ ਘਰ ਦੇ ਕਿਸੇ ਜੀਅ ਦਾ ਨੁਕਸਾਨ ਕਰ ਸਕਦੀ ਹੈ। ਬਾਈ ਜੀ, ਤਰਕਸ਼ੀਲ ਸੁਸਾਇਟੀ ਬਾਰੇ ਅਖਬਾਰ'ਚ ਪੜ੍ਹਿਆ ਸੀ, ਹੁਣ ਤਾਂ ਥੋੜੇ ਤੇ ਹੀ ਆਸ ਹੈ।

ਮੈਂ ਮਰੀਜ਼ ਅਮਰਜੀਤ ਅਤੇ ਉਸਦੇ ਦਿਉਰ ਲਛਮਣ ਸਿੰਘ ਤੋਂ ਸਾਰੀ ਪਰਿਵਾਰਕ ਹਿਸਟਰੀ ਨੋਟ ਕੀਤੀ ਅਤੇ ਮਰੀਜ਼ ਦਾ ਮਨੋ-ਵਿਸ਼ਲੇਸ਼ਣ ਕੀਤਾ ਅਤੇ ਇਸ ਸਿੱਟੇ ਤੇ ਪੁਜਿਆ ਕਿ ਮਰੀਜ਼ ਜੋ ਲਛਮਣ ਸਿੰਘ ਦੀ ਸਕੇ ਤਾਏ ਦੀ ਨੂੰਹ ਹੈ ਉਸ ਸਮੇਂ ਸਾਂਝੇ ਪਰਿਵਾਰ ਵਿਚ ਨਵੀਂ ਵਿਆਹੀ ਆਈ ਸੀ ਤੇ ਦੂਸਰੇ ਸਾਰੇ ਪਰਿਵਾਰ ਵਾਂਗ ਲਛਮਣ ਦੀ ਮਾਂ ਮਰੀਜ ਦੀ ਚਾਚੀ-ਸੱਸ(ਪਤੀਸ) ਦਾ ਬਹੁਤ ਮੋਹ ਕਰਨ ਲੱਗੀ ਕਿਉਂਕਿ ਪਤੀਸ ਲਈ ਵੀ ਉਹ ਸਕੀ ਨੂੰਹ ਵਾਂਗ ਸੀ ਤੇ ਉਹਨੂੰ ਬਹੁਤ ਪਿਆਰ ਕਰਦੀ ਸੀ, ਕਈ ਸਾਲਾਂ ਬਾਅਦ ਪਤੀਸ ਦਾ ਆਪਣਾ ਲੜਕਾ (ਲਛਮਣ) ਵਿਆਹਿਆ ਗਿਆ। ਪਰਿਵਾਰ ਵਧ ਜਾਣ ਕਰਕੇ ਮਰੀਜ਼ ਦਾ ਸਹੁਰਾ - ਪਤਹੁਰਾ ਪਰਿਵਾਰ ਅੱਡ-2 ਹੋ ਗਏ ਅੱਡ ਹੋ ਜਾਣ ਉਪਰੰਤ ਪਤੀਸ ਦੀ ਆਪਣੀ ਨੂੰਹ ਨਾਲ ਮੱਤ ਨਾ ਮਿਲੀ ਉਹਨਾਂ ਦੀ ਅਣਬਣ ਤੇ ਕਲੇਸ਼ ਰਹਿਣ ਲੱਗਿਆ ਤਾਂ ਪਤੀਸ ਅਮਰਜੀਤ ਕੋਲ ਪੁਰਾਣੇ ਹਿਤਕਾਰ ਕਾਰਨ ਆਪਣੇ ਪਰਿਵਾਰ ਖਾਸਕਰ ਨੂੰਹ ਦੀਆਂ ਵਿਤਕਰੇ ਅਤੇ ਵਧੀਕੀਆਂ ਦੀ ਦਾਸਤਾਨ ਰੋ-ਰੋ ਕੇ ਸਾਂਝੀਆਂ ਕਰਦੀ। ਉਹ ਕੁਝ ਕਰ ਤਾਂ ਨਾ ਸਕਦੀ ਪਰ ਪਤੀਸ ਪ੍ਰਤੀ ਅੰਦਰੂਨੀ ਹਮਦਰਦੀ ਕਰਕੇ ਉਹਦੇ ਦੁੱਖ ਵਿੱਚ ਭਿੱਜੀ ਦੂਜੇ ਪਰਿਵਾਰ ਨੂੰ ਕੋਸਦੀ। ਅਚਾਨਕ ਹੀ ਇਕ ਦਿਨ ਉਸਦੀ ਪਤੀਸ ਜਦੋਂ ਮੱਝ ਦੀ ਧਾਰ ਕੱਢ ਹੀ ਰਹੀ ਸੀ ਹਾਰਟ ਅਟੈਕ (ਦਿਲ ਦੇ ਦੌਰੇ) ਨਾਲ ਚੱਲ ਵਸੀ ਜਿਸ ਦਾ ਅਮਰਜੀਤ ਨੂੰ ਗਹਿਰਾ ਦੁੱਖ ਤੇ ਡੂੰਘਾ ਸਦਮਾ ਲੱਗਿਆ। ਉਹ ਉਸਦੀ ਮੌਤ ਲਈ ਆਪਣੀ ਦਰਾਣੀ ਅਤੇ ਹੋਰਨਾ ਨੂੰ ਜੁੰਮੇਵਾਰ ਸਮਝਣ ਲੱਗੀ ਪਰ ਸ਼ਰੀਕੇ ਦਾ ਮਾਮਲਾ ਹੋਣ ਕਰਕੇ ਉਹਨਾਂ ਨੂੰ ਖੁੱਲ ਕੇ ਜੁਅਰਤ ਨਾਲ ਕੁੱਝ ਨਾ ਕਹਿ ਸਕੀ। ਇਸ ਮਨੋ-ਪੀੜਾ ਨਾਲ ਉਹ ਹਰ ਸਮੇਂ ਰੋਂਦੀ ਰਹਿੰਦੀ। ਡੂੰਘੀ ਉਦਾਸੀ ਵਿਚ ਮਨੋ-ਰੋਗਣ ਹੋ ਗਈ ਤੇ ਹੌਲੀ-ਹੌਲੀ ਉਸਦਾ ਮਾਨਸਿਕ ਤਣਾਅ ਕਸਰ ਦੇ ਰੂਪ 'ਚ ਪ੍ਰਗਟ ਹੋਣ ਲੱਗਾ। ਕਸਰ ਦੀ ਮਰੀਜ਼ ਹੋਣ ਕਰਕੇ ਦੋਹੇਂ ਪਰਿਵਾਰਾਂ ਵੱਲੋਂ ਮਿਲਦੀ ਹਮਦਰਦੀ ਨੇ ਉਹਦੇ ਮਨ ਵਿਚਲੀਆਂ ਭਾਵਨਾਵਾਂ ਅਤੇ ਤਣਾਅ ਨੂੰ ਬਾਹਰ ਆਉਣ ਦਾ ਮੌਕਾ ਦਿੱਤਾ ਤੇ ਉਸਦੀ ਪਤੀਸ ਦਾ ਅਖੌਤੀ ਭੂਤ ਕਸਰ (ਮਾਨਸਿਕ ਰੋਗ) ਬਣਕੇ ਸਿਰ ਚੜ੍ਹ ਬੋਲਦਾ।

ਆਪਣੇ ਛੋਟੇ ਦਿਉਰ ਲਛਮਣ ਨੂੰ ਆਵਾਜ਼ਾਂ ਪੁੱਤਰ ਕਹਿਕੇ ਇਸ ਕਰਕੇ ਮਾਰਦੀ ਸੀ - 1. ਜਦੋਂ ਉਹ ਵਿਆਹੀ ਨਵੀਂ ਆਈ ਸੀ ਤਾਂ ਲਛਮਣ ਬਿਲਕੁਲ ਛੋਟਾ ਸੀ ਤੇ ਉਹ ਛੋਟੇ ਦਿਉਰ ਨੂੰ ਬੱਚਿਆਂ ਵਰਗਾ ਪਿਆਰ ਦਿੰਦੀ ਸੀ ਅਤੇ

ਨੰ.2 ਉਹਦੀ ਪਤੀਸ ਜਦੋਂ ਆਪਣੀ ਨੂੰਹ ਦੁਆਰਾ ਤੰਗ ਕੀਤੇ ਜਾਣ ਦੀ ਵਿਥਿਆ ਅਮਰਜੀਤ ਕੋਲ ਸੁਣਾਉਂਦੀ ਤਾਂ ਅਕਸਰ ਆਪਣੇ ਪੁਤਰ ਨੂੰ ਨਿਰਦੋਸ਼ ਤੇ ਭੋਲਾ ਆਖਦੀ ਕਿ ਉਹ ਤਾਂ ਵਿਚਾਰਾ ਆਪ ਦੋ ਪੁੜਾਂ (ਨੂੰਹ-ਸੱਸ ਦੇ ਕਲੇਸ਼) ਵਿਚਕਾਰ ਆਇਆ ਹੋਇਆ ਹੈ ਜੇ ਮਾਂ ਦੀ ਵਾਹਰ'ਚ ਬੋਲਦਾ ਹੈ ਤਾਂ ਤੀਵੀਂ (ਡੈਣ) ਨਹੀਂ ਛੱਡਦੀ ਭਾਵ ਕਿ ਪੁੱਤਰ ਵੀ ਨੂੰਹ ਹੱਥੋਂ ਹੀ ਤੰਗ ਤੇ ਮਜ਼ਲੂਮ ਹੈ ਜਿੰਨੀ ਉਹਦੀ ਮਾਂ ਜੋ ਅੰਤ ਕਲੇਸ਼ ਕਾਰਨ ਮਰ ਗਈ। ਕੇਸ ਦੇ ਕਾਰਨਾਂ ਦੀ ਤਹਿ ਤੱਕ ਜਾਣ ਬਾਅਦ ਮੇਰੇ ਦੁਆਰਾ ਮਰੀਜ਼ ਨੂੰ ਹਮਦਰਦੀ ਤੇ ਭਰੋਸੇ 'ਚ ਲੈਕੇ ਹਿਪਨੋਟਾਈਜ਼ ਰਾਹੀਂ ਸੁਵਾਇਆ ਗਿਆ ਅਤੇ ਸੰਮੋਹਿਕ ਨੀਂਦ 'ਚ ਸੁਝਾਵਾਂ ਰਾਹੀਂ ਮਰੀਜ਼ ਦੇ ਮਾਨਸਿਕ ਤਣਾਅ ਨੂੰ ਰਿਲੈਕਸ ਕੀਤਾ। ਓਹਦੇ ਮਨ ਵਿਚ ਅੰਧਵਿਸ਼ਵਾਸ਼ਾਂ ਅਤੇ ਸਾਧਾਂ ਸਿਆਣਿਆਂ ਦੇ ਜਚਾਉਣ ਸਦਕਾ ਕੁਚਲੀ ਬਣੀ ਪਤੀਸ ਦੇ ਭੂਤ ਦਾ ਡਰ ਦੂਰ ਕੀਤਾ ਗਿਆ ਕਿਉਂਕਿ ਉਹ ਦ੍ਰਿਸ਼ਟੀ ਭਰਮ ਅਤੇ ਅਜਿਹੇ ਮਨੋ-ਰੋਗ ਦਾ ਸ਼ਿਕਾਰ ਹੋ ਗਈ ਸੀ ਜਿਸ ਮਨੋਰੋਗ ਵਿਚ ਮਰੀਜ਼ ਨੂੰ ਕਲਪਿਤ ਦ੍ਰਿਸ਼ ਅਤੇ ਸ਼ਕਲਾਂ ਜਿਉਂਦੇ ਜਾਂ ਮਰੇ ਆਦਮੀ ਜਾਂ ਔਰਤਾਂ, ਦੇਵੀ-ਦੇਵਤਿਆਂ ਆਦਿ ਕਲਪਤ ਰੂਹਾਂ ਦੇ ਝੂਠੇ ਅਨੁਭਵ ਹੋਣ ਲੱਗਦੇ ਹਨ ਤੇ ਇੰਜ ਵੀ ਮਹਿਸੂਸ ਹੋਣ ਲੱਗ ਜਾਂਦਾ ਹੈ ਜਿਵੇਂ ਉਸਦਾ ਆਪਣਾ ਕੋਈ ਵਜੂਦ ਨਾ ਹੋਵੇ ਸਗੋਂ ਉਹ ਕਲਪਿਤ ਤੇ ਅਦਿਖ ਸ਼ੈਅ ਉਸਦੇ ਵਜੂਦ ਨੂੰ ਆਪਣੀ ਮਰਜੀ ਨਾਲ ਚਲਾ ਜਾਂ ਬੁਲਾ ਰਹੀ ਹੋਵੇ। ਚੇਲੇ-ਸਿਆਣੇ, ਪੀਰ, ਆਦਿ ਮਰੀਜ ਦੇ ਇਸ ਮਨੋ-ਭਰਮ ਨੂੰ ਵਾਰ ਵਾਰ ਭੂਤ ਦੀ ਕਸਰ ਕਹਿਕੇ ਹੋਰ ਪੱਕਾ ਕਰ ਦਿੰਦੇ ਹਨ।

ਜਦੋਂ ਮਰੀਜ਼ ਨੂੰ ਸੰਮੋਹਿਕ ਨੀਂਦ ਤੋਂ ਜਗਾਇਆ ਗਿਆ ਤਾਂ ਮਨ ਦਾ ਬੋਝ ਲੱਥਣ ਤੇ ਡਰ ਦੂਰ ਹੋਣ ਕਰਕੇ ਉਸਦੇ ਚਿਹਰੇ ਦੀ ਰੌਣਕ ਤੇ ਅੱਖਾਂ ਦੀ ਚਮਕ ਉਹਦੀ ਕਸਰ ਖਤਮ ਹੋਣ ਦੀ ਸ਼ਾਹਦੀ ਭਰਦੀ ਸੀ।

ਮਰੀਜ ਨੂੰ ਹਫਤੇ ਹਫਤੇ ਬਾਅਦ ਦੋ ਵਾਰੀ ਸਲਾਹ ਕੇਂਦਰ ਤੇ ਬੁਲਾਕੇ ਹਿਪਨੋਟਾਈਜ਼ ਕੀਤਾ ਗਿਆ ਤੇ ਉਹ ਸਦਾ ਲਈ ਤੰਦਰੁਸਤ ਹੋ ਗਈ।

ਰਾਮ ਸਿੰਘ ਨਿਰਮਾਣ,
ਪ੍ਰੈਸ ਸਕੱਤਰ,ਇਕਾਈ ਬਠਿੰਡਾ

---

ਸਫਾ 22 ਦੀ ਬਾਕੀ

ਚੀਜ਼ ਚੁੱਕਣੀ ਹੋਵੇ, ਬੀਬਾ ਨੇ ਸੰਦੂਕੜੀ ਨੂੰ ਪੂਰੇ ਜ਼ੋਰ ਨਾਲ ਚੁੱਕਿਆ। ਸੰਦੂਕੜੀ ਉਹਦੇ ਜ਼ੋਰ ਨਾਲੋਂ ਬਹੁਤ ਹੌਲੀ ਨਿਕਲੀ। ਸੰਦੂਕੜੀ ਨੂੰ ਮੰਜੀ ਉਤੇ ਰੱਖ ਲਿਆ। ਉਹਦੇ ਵਿਚ ਪੋਥੀਆਂ ਤੋਂ ਬਿਨਾਂ ਹੋਰ ਵੀ ਨਿੱਕ-ਸੁੱਕ ਸੀ - ਮਾਲਾ, ਚੰਦਨ ਦੀ ਲੱਕੜੀ, ਧੂਪ, ਅਵਤਾਰਾਂ ਦੀਆਂ ਮੂਰਤੀਆਂ ਤੇ ਤਸਵੀਰਾਂ, ਜਿੰਨਾਂ ਤੋਂ ਪੋਥੀਆਂ ਜਿੰਨਾ ਹੀ ਭੈ ਆਉਂਦਾ ਸੀ। ਸਭ ਤੋਂ ਹੇਠਾਂ ਉਹਨੇ ਪੈਨ ਲੱਭ ਲਿਆ ਤੇ ਛੋਟੇ ਦੀ ਜੇਬ ਨਾਲ ਟੁੰਗ ਦਿੱਤਾ। ਛੋਟਾ ਦੁੜੰਗੇ ਮਾਰਦਾ ਪੈਨ ਆਪਣੇ ਹਾਣੀਆਂ ਨੂੰ ਦਿਖਾਉਣ ਬਾਹਰ ਨੱਠ ਗਿਆ। ਬੀਬਾ ਸੰਦੂਕੜੀ ਵਿਚਲੀਆਂ ਵਸਤਾਂ ਨੂੰ ਫਰੋਲ ਫਰੋਲ ਵੇਖਦੀ ਰਹੀ। ਪੋਥੀਆਂ ਦੇ ਵਰਕੇ ਉਲਟਦੀ ਰਹੀ। ਸਾਰੀਆਂ ਚੀਜ਼ਾਂ ਨੂੰ ਉਹ ਇਉਂ ਠੀਕ ਕਰ ਰਹੀ ਜਿਵੇਂ ਛੋਟੇ ਦਾ ਬਸਤਾ ਫਰੋਲ ਕੇ ਚੀਜ਼ਾਂ ਠੀਕ ਕਰਿਆ ਕਰਦੀ ਸੀ। ਉਹਦਾ ਭੈ ਲੱਥ ਗਿਆ ਲੱਗਦਾ ਸੀ।

ਛੋਟੇ ਦੇ ਰੋਣ ਦੀ ਆਵਾਜ਼ ਆਈ। ਉਹਦਾ ਕੰਨ ਫੜੀ ਵੱਡਾ ਭਰਾ ਅੰਦਰ ਆ ਗਿਆ। ਪੈਨ ਵੱਡੇ ਦੇ ਬੋਝੇ ਨਾਲ ਟੁੰਗਿਆ ਹੋਇਆ ਸੀ। ਬੀਬਾ ਛੇਤੀ ਨਾਲ ਉਠੀ ਤੇ ਉਹਨੇ ਛੋਟੇ ਦਾ ਕੰਨ ਛੁਡਾਇਆ।

"ਕਿਉਂ ਜੂਠੇ ਹੱਥ ਲਾਏ ਪਵਿੱਤਰ ਚੀਜ਼ਾਂ ਨੂੰ ?" ਵੱਡਾ ਗਰਜਿਆ।

"ਪੈਨ, ਜਿਹੜਾ ਵਿਚ ਰੱਖ ਗਿਆ ਸੈਂ, ਉਹਨੂੰ ਵੀ ਸਾਡੇ ਜੂਠੇ ਹੱਥ ਲੱਗੇ ਸੀ।" ਬੀਬਾ ਵੀ ਉਵੇਂ ਹੀ ਗਰਜੀ -
"ਪੈਨ ਮੋੜ ਦੇ, ਨਹੀਂ ਤਾਂ ਕੋਈ ਭਾਣਾ ਵਰਤ ਜੂਗਾ।"
"ਭਾਣਾ ਤਾਂ ਵਰਤੂਗਾ ਹੀ, ਜਦੋਂ ਇਸ ਤਰ੍ਹਾਂ ਘਰ
'ਚ ਪਾਪ ਹੋਣ ਲੱਗ ਪੈਣ। ਬੇੜਾ ਗਰਕ ਹੋ ਕੇ ਰਹਜੂਗਾ।"

ਆਖ ਕੇ ਵੱਡਾ ਸੰਦੂਕੜੀ ਵੱਲ ਵਧਿਆ। ਬੀਬਾ ਨੇ ਫੁਰਤੀ ਨਾਲ ਸੰਦੂਕੜੀ ਉਤੇ ਕਬਜਾ ਕਰ ਲਿਆ। ਵੱਡਾ ਚੁੱਪਚਾਪ ਖੜੋ ਗਿਆ। ਸੰਦੂਕੜੀ ਦੀ ਖਿੱਚ ਧੂਹ ਕਰਨਾ ਉਹ ਬੇਅਦਬੀ ਸਮਝਦਾ ਸੀ।

"ਪੈਨ ਦੇ ਦੇ ਨਹੀਂ ਤਾਂ...।"ਬੀਬਾ ਫੇਰ ਗਰਜੀ।

"ਨਹੀਂ ਤਾਂ ਕੀ ?"

"ਨਹੀਂ ਤਾਂ ਤੇਰੀ ਸੰਦੂਕੜੀ ਖਿਲਾਰ ਦਿਆਂਗੀ।"

ਵੱਡਾ ਸੋਚੀਂ ਪੈ ਗਿਆ।

"ਮੈਂ ਫ਼ੇਰ ਇਕ ਵਾਰੀ ਆਂਹਦੀ ਆਂ ਪੈਨ ਦੇ ਦੇ ਨਿਆਣੇ ਦਾ।" ਬੀਬੀ ਉਬਲਦੀ ਲੁੱਕ ਵਾਂਗ ਬੁਲਬਲੇ ਛੱਡਣ ਲੱਗੀ। ਇਸ ਵਾਰ ਵੀ ਵੱਡਾ ਚੁੱਪ ਰਿਹਾ। ਉਹ ਸਮਝਦਾ ਸੀ ਬੀਬਾ ਐਵੇਂ ਡਰਾਵਾ ਹੀ ਦਿੰਦੀ ਹੈ। ਸੰਦੂਕੜੀ ਦੀ ਬੇਅਦਬੀ ਕਦੇ ਵੀ ਨਹੀਂ ਕਰ ਸਕਦੀ। ਬੀਬਾ ਨੇ ਸੰਦੂਕੜੀ ਵਗਾਹ ਕੇ ਮਾਰੀ। ਸਾਰੀ ਪਵਿੱਤਰਤਾ ਧਰਤੀ ਉਤੇ ਖਿਲਰ ਗਈ।

ਵੱਡੇ ਨੂੰ ਕੋਈ ਗੱਲ ਨਾ ਆਈ। ਉਹ ਪਿੱਠ ਕਰ ਕੇ ਖੜਾ ਹੋ ਗਿਆ। ਬੀਬਾ ਡਰ ਨਾਲ ਨਹੀਂ, ਗੁੱਸੇ ਨਾਲ ਕੰਬ ਰਹੀ ਸੀ।

"ਬਾਪੂ ਨੂੰ ਆ ਲੈਣ ਦੇ, ਉਹਦੇ ਕੋਲੋਂ ਤੇਰੀ ਗੁੱਤ ਪੁਟਵਾਵਾਂਗਾ।" ਵੱਡਾ ਹੌਲੀ-ਹੌਲੀ ਨਿੱਕ-ਸੁੱਕ ਇਕੱਠਾ ਕਰਕੇ ਢਿੱਲੇ ਪੈਰੀਂ ਬਾਹਰ ਨਿਕਲ ਗਿਆ।

"ਮੈਂ ਵੀ ਪੈਨ ਲੈ ਕੇ ਦੱਸਾਂਗੀ।"

ਪੈਨ ਮਿਲ ਜਾਣ 'ਤੇ ਜਿੰਨੀ ਖੁਸ਼ੀ ਛੋਟੇ ਨੂੰ ਹੋਣੀ ਸੀ, ਬੀਬਾ ਨੂੰ ਵੱਧ ਹੋ ਰਹੀ ਸੀ - "ਐਵੇਂ ਕਿਵੇਂ ਦਾ ਡਰਾ ਰੱਖਿਆ ਸੀ" ਉਹਨੇ ਆਪਣੇ-ਆਪ ਨਾਲ ਗੱਲ ਕੀਤੀ।



ਹੱਡ ਬੀਤੀ-ਜੱਗ ਬੀਤੀ

# ਹਰਨੇਕ ਸਿਹੁੰ ਦੀ ਤਰਕਸ਼ੀਲਤਾ

ਜਗਦੀਸ਼ ਬਹਾਦਰਪੁਰੀ

ਸੱਥ ਵਿੱਚ ਬੈਠੇ-ਬੈਠੇ ਜਿਵੇਂ ਅਕਸਰ ਹੁੰਦਾ ਹੈ ਕਿ ਗੱਲ ਕਿਤੋਂ ਦੀ ਕਿਤੇ ਚੱਲਕੇ ਕਿਤੇ ਦੀ ਕਿਤੇ ਪਹੁੰਚ ਜਾਂਦੀ ਹੈ। ਕੱਲ੍ਹ ਇਵੇਂ ਹੀ ਕਈ ਜਣੇ ਬੈਠੇ ਸਾਂ। ਗੱਭਰੂ ਵੀ, ਅਧਖੜ ਵੀ ਅਤੇ ਬਜੁਰਗ ਵੀ। ਗੱਲ ਹੁੰਦੀ ਹੁੰਦੀ ਜੋਤਸ਼ੀਆਂ, ਭੂਤਾਂ-ਪ੍ਰੇਤਾਂ, ਧਾਗੇ-ਤਵੀਤਾਂ, ਪੁੱਛਾਂ ਦੇਣ ਵਾਲਿਆਂ ਦੇ ਨਾਲ-ਨਾਲ ਤਰਕਸ਼ੀਲਾਂ ਦੇ ਸੇਵਾ ਕਾਰਜਾਂ ਬਾਰੇ ਹੋਣ ਲੱਗ ਪਈ। ਸਿਆਣੇ ਬੰਦੇ ਤਾਂ ਲਗਭਗ ਉਪਰੋਕਤ ਸਭ ਗੱਲਾਂ ਦੀ ਹੋਂਦ ਬਾਰੇ ਮੰਨ ਹੀ ਰਹੇ ਸਨ.। ਪਰ ਡਾ.ਰਾਮ ਸਿੰਘ ਨੇ ਅਤੇ ਮੈਂ ਤਰਕਸ਼ੀਲ ਸੋਚ ਤੇ ਪਹਿਰਾ ਦੇਣ ਦੀ ਗੱਲ ਕੀਤੀ। ਸਾਡੇ ਵਿਚ ਬੈਠੇ ਸ੍ਰ.ਹਰਨੇਕ ਸਿਹੁੰ ਨੇ ਜੋ ਗੱਲ ਸੁਣਾਈ ਉਸ ਨੂੰ ਸੁਣਕੇ ਸਾਰੇ ਹੱਸੇ ਵੀ ਅਤੇ ਕਈ ਗੰਭੀਰ ਹੋ ਕੇ ਸੋਚਣ ਵੀ ਲੱਗੇ।

ਹਰਨੇਕ ਨੇ ਦੱਸਿਆ ਬਈ ਕੁਝ ਦਿਨ ਪਹਿਲਾਂ ਉਹਨਾਂ ਦੀ ਸੱਜਰ ਸੂਈ ਮਹਿੰ ਖੜੀ ਖੜੋਤੀ ਮਰ ਗਈ। ਨਾ ਬਿਮਾਰੀ, ਨਾ ਕੁਝ ਹੋਰ। ਘਰਦਿਆਂ ਨੂੰ ਵਹਿਮ ਨੇ ਆ ਘੇਰਿਆ ਕਿ ਹੋ ਨਾ ਹੋ ਮੱਝ ਨੂੰ ਕਿਸੇ ਨੇ ਕੁਝ ਕਰਾ ਨਾ ਦਿੱਤਾ ਹੋਵੇ। ਆਖਰ ਹਥਣੀ ਵਰਗੀ ਦਰਸ਼ਨੀ ਮਹਿੰ ਐਵੇਂ ਕਿਵੇਂ ਮਰ ਜਾਊ ? ਹਰਨੇਕ ਨੇ ਕਈ ਵਾਰ ਘਰਦਿਆਂ ਨੂੰ ਕਿਹਾ ਕਿ ਐਵੇਂ ਵਹਿਮ ਨੀ ਕਰੀਂਦਾ। ਪਰ ਉਹਨਾਂ ਨੇ ਤਾਂ ਧੱਕ ਚੁੱਕ ਕੇ ਉਸਨੂੰ ਪੈਂਤੀ ਕੁ ਕਿਲੋਮੀਟਰ ਦੂਰ ਕਿਸੇ ਪਿੰਡ ਦੇ 'ਸਿਆਣੇ' ਕੋਲ ਭੇਜ ਦਿੱਤਾ। ਨਾਲ ਹੀ ਸੁੱਚੇ ਕੱਪੜੇ 'ਚ ਬੰਨ ਕੇ ਮੁੱਠੀ ਕੁ ਦਾਣੇ (ਕਣ) ਮਰੀ ਮੱਝ ਉਪਰੋਂ ਛੁਹਾ ਕੇ ਦੇ ਦਿੱਤੇ। ਸਮਝਾ ਦਿੱਤਾ ਕਿ ਦਾਣੇ ਉਸ ਸਿਆਣੇ ਕੋਲ ਰੱਖ ਕੇ ਪੰਜਾਹ ਰੁਪੈ ਜਾਂ ਸ਼ਰਧਾ ਅਨੁਸਾਰ ਮੱਥਾ ਟੇਕ ਦੇਵੀਂ। ਦੇਖੀਂ ਕਿਵੇਂ ਸੁੱਖ ਨਿੱਤਰ ਕੇ ਸਾਹਮਣੇ ਆ ਜੂ ਬਈ ਕੀਹਨੇ ਮੱਝ ਦਾ ਬੁਰਾ ਕੀਤਾ ਹੈ। ਹਰਨੇਕ ਸਿਹੁੰ ਨੇ ਜਾਣ ਬੁੱਝ ਕੇ ਦਿਨ ਢਲੇ ਬੱਸ ਫੜੀ ਅਤੇ 'ਸਿਆਣੇ' ਦੇ ਪਿੰਡ ਉਸਦੇ ਘਰ ਜਾ ਪੁੱਜਾ। ਚੰਗਾ ਕੋਠੀ ਵਰਗਾ ਘਰ, ਮਾਰੂਤੀ ਕਾਰ, ਮੋਕਲਾ ਪੱਕਾ ਵਿਹੜਾ, ਦੌਰ ਕਰਕੇ ਸੀਮਿੰਟਿਡ ਡੰਗਰਾਂ ਵਾਲੇ ਘਰੇ ਕਈ ਮੱਝਾਂ ਨਜ਼ਰ ਪਈਆਂ। 'ਸਿਆਣਾ' ਰੱਜਦਾ-ਪੁੱਜਦਾ ਜਿੰਮੀਦਾਰ ਸੀ। ਪੁੱਛਾਂ ਦੇਣ ਵਾਲੇ ਹਾਲ ਵਿੱਚ ਵੀਹ-ਪੱਚੀ ਬੰਦੇ-ਬੁੜੀਆਂ ਬੈਠੇ ਸਨ। ਸਾਹਮਣੇ ਗੱਦੀ ਲਾ ਕੇ ਭਗਵੇਂ ਕੱਪੜੇ, ਸਿਰ ਤੇ ਪੱਗੜ ਅਤੇ ਗਲ'ਚ ਅਨੇਕਾਂ ਮਾਲਾਵਾਂ ਪਾਕੇ 'ਸਿਆਣਾ' ਵਾਰੋ-ਵਾਰੀ ਲੋਕਾਂ ਨੂੰ ਨਿਪਟਾ ਰਿਹਾ ਸੀ। ਚਾਰ ਕੁ ਚੇਲੇ, ਆਉਣ ਵਾਲਿਆਂ ਤੋਂ ਪਿੰਡ ਆਦਿ ਪੁੱਛ ਕੇ 'ਕਣ' ਰਖਵਾ ਰਹੇ ਸਨ। ਹਰਨੇਕ ਸਿੰਘ ਨੇ ਵੀ ਮੱਥਾ ਟੇਕਿਆ। ਪੰਜਾਹਾਂ ਦਾ ਨੋਟ ਰੱਖਿਆ, ਕਣ ਸੰਭਾਇਆ ਅਤੇ ਚੁੱਪਚਾਪ ਬੈਠ ਗਿਆ। ਸਿਆਣਾ ਕਦੇ ਸਿਰ ਹਿਲਾਉਂਦਾ, ਕਦੇ ਫਰਾਟੇ ਜਿਹੇ ਮਾਰਦਾ, ਫੇਰ ਉਚੀ ਆਵਾਜ਼ 'ਚ ਕਿਸੇ ਨਾ ਕਿਸੇ ਪਿੰਡ ਦਾ ਨਾਂਉਂ ਲੈਂਦਾ,'ਹਾਂ ਬਈ ਕਿਹੜੈ ਫਲਾਣੇ ਪਿੰਡੋਂ ?' ਅਤੇ ਹੱਥ ਜੋੜ ਕੇ ਕੋਈ ਨਾ ਕੋਈ 'ਤੀਵੀਂ' ਜਾਂ ਬੰਦਾ ਬਾਬੇ ਮੂਹਰੇ ਜਾ ਬਹਿੰਦਾ। 'ਸਿਆਣਾ' ਕਿਸੇ ਦੇ ਘਰੇ ਪ੍ਰੇਤ, ਭੂਤ ਹੋਣ ਦੀ ਗੱਲ ਕਹਿੰਦਾ, ਕਿਸੇ ਨੂੰ ਗਵਾਂਢਣ, ਦਰਾਣੀ ਜਾਂ ਜਠਾਣੀ ਜਾਂ ਮੁਟਿਆਰ ਨਣਦ ਅਤੇ ਸੱਸ ਨੇ ਕੁੱਝ ਕਰਾ ਜਾਂ ਖਵਾ ਦੇਣ ਦੀ ਗੱਲ ਦਸਦਾ। ਕਿਸੇ ਮੈਲੇ ਜਿਹੇ ਬੰਦੇ ਦੇ ਘਰੇ ਸ਼ਹੀਦਾਂ ਦੀ ਕਰੋਪੀ ਕਹਿੰਦਾ। ਕਿਸੇ ਦੇ ਘਰੇ ਪੈਸੇ ਦੱਬੇ ਹੋਣ ਦੀ ਗੱਲ ਕਰਦਾ। ਲੋਕ ਧੰਨ-ਧੰਨ ਹੋ ਕੇ ਚੜ੍ਹਾਵੇ ਚੜ੍ਹਾ ਕੇ ਜਾ ਰਹੇ ਸਨ। ਹਰਨੇਕ ਸਿਹੁੰ ਨੂੰ ਵੀ ਇਕੱਠ 'ਚ ਕਈ ਸ਼ੱਕੀ ਜਿਹੇ ਲੋਕਾਂ ਨੇ ਆਉਣ ਦਾ ਸਬੱਬ ਪੁੱਛਿਆ ਪਰ ਉਹ ਚੁੱਪ ਰਿਹਾ। ਦਿਨ ਕਾਫ਼ੀ ਜਾ ਚੁੱਕਾ ਸੀ ਜਦੋਂ ਆਵਾਜ਼ ਪਈ, 'ਹਾਂ ਬਈ ਬਹਾਦਰਪੁਰ ਤੋਂ ਕਿਹੜਾ ਭਗਤ ਐ.' ਹਰਨੇਕ ਅੱਗੇ ਹੋ ਕੇ ਬੋਲਿਆ,'ਮੈਂ ਹਾਂ ਮਹਾਰਾਜ।'

'ਦੱਸੋ ਕਿਵੇਂ ਦਰਸ਼ਨ ਦਿੱਤੇ ?' ਸਿਆਣੇ ਨੇ ਪੁੱਛਿਆ। 'ਇਹ ਤਾਂ ਬਾਬਿਓ ਤੁਸੀਂ ਦੱਸੋ ਮੈਂ ਕਿਵੇਂ ਆਇਆਂ ? ਤੁਸੀਂ ਤਾਂ ਜਾਣੀ-ਜਾਣ ਹੋ।' ਹਰਨੇਕ ਮਚਲਾ ਜੱਟ ਬਣ ਗਿਆ ਸੀ। ਸਿਆਣਾ ਖਿਸਿਆਨਾ ਹੋ ਕੇ ਬਚਦੇ ਦੋ-ਚਾਰ ਲੋਕਾਂ ਨੂੰ ਸਿੰਝਣ ਲੱਗ ਪਿਆ। ਸ਼ਾਮ ਢਲ ਚੁੱਕੀ ਸੀ। ਲੋਕ ਜਾ ਚੁੱਕੇ ਸਨ। ਸਿਆਣਾ ਵੀ ਹੁਣ ਹਰਨੇਕ ਜੋਗਾ ਹੋ ਕੇ ਖਹਿੜਾ ਛੁਡਾਉਣਾ ਚਾਹੁੰਦਾ ਸੀ। ਉਹ ਫੇਰ ਬੋਲਿਆ,'ਮਖਿਆ ਖਾਲਸਾ ਜੀ, ਕੀ ਬਿਪਤਾ ਵਾਸਤੇ ਆਏ ਓ ?', 'ਮਹਾਰਾਜ, ਇਹ ਤਾਂ ਤੁਸੀਂ ਖੁਦ ਬੁੱਝੋ। ਮੇਰੀਆਂ ਤਾਂ ਮੁਸ਼ਕਿਲਾਂ ਬਹੁਤ ਨੇ। ਤੁਸੀਂ ਤਾਂ ਹਜ਼ਾਰਾਂ ਦੇ ਮਨਾਂ ਦੀਆਂ ਬੁਝਦੇ ਹੋ।' ਹਰਨੇਕ ਸਿਹੁੰ ਨੇ ਤਾਂ ਜਮਾਂ ਈ ਕੁੰਡਲੀ ਮਾਰ ਲਈ ਸੀ। ਸਾਧ ਨੇ ਗੱਲ ਬਦਲਦਿਆਂ ਪੁੱਛਿਆ,'ਖਾਲਸਾ ਜੀ, ਰਾਤ ਹੋਣ ਨੂੰ ਆਈ ਐ, ਪਿੰਡ ਮੁੜਨ ਦਾ ਕੀ ਚਾਨਸ ਹੈ?'

'ਚਾਨਸ ਕਿਹੜੈ ? ਮੈਂ ਤਾਂ ਥੋਡੇ ਕੋਲ ਹੀ ਰਾਤ ਕੱਟੂੰਗਾ। ਨਾਲੇ ਮੇਰੀ ਇੱਲ-ਬਲਾ ਦਾ ਹੱਲ ਕਰ ਦਿਓ।' ਮਚਲੇ ਜੱਟ ਨੂੰ ਗਲ ਪਿਆ ਦੇਖ ਕੇ 'ਸਿਆਣੇ' ਨੂੰ ਪਿੱਸੂ ਪੈ ਗਏ। ਛਿੱਥਾ ਪੈ ਕੇ ਉਹ ਕਹਿਣ ਲੱਗਾ,'ਨਾ ਸਰਦਾਰ ਜੀ,ਜੇ ਕੁਛ ਮੂੰਹੋਂ ਨੀਂ ਫੁੱਟੋਗੇ ਤਾਂ ਮੈਨੂੰ ਕੀ 'ਗਧੀ' ਪਤਾ ਲੱਗੂ।'

'ਨਾ ਫੇਰ ਐਵੇਂ ਪੁੱਛਾਂ ਦੇਣ ਦਾ ਢਕਵੰਜ ਕਿਉਂ ਕੀਤੈ ? ਜੇ ਪੱਲੇ ਕੁਸ਼ ਨੀਂ।' ਹਰਨੇਕ ਸਿਹੁੰ ਨੇ ਮੋੜਵਾਂ ਤੇ

ਬਾਕੀ ਸਫਾ 43 ਤੇ

# ਖਬਰ ਹੈ ਕਿ.....

**ਸ੍ਰੋਮਣੀ ਕਮੇਟੀ ਮੈਂਬਰ ਰਾਗੀ ਦੀ ਕਾਰ 'ਚੋਂ 8 ਬੋਰੀਆਂ ਭੁੱਕੀ ਫੜੀ**

ਬਠਿੰਡਾ, 27 ਮਈ(ਨਿੱਜੀ ਪੱਤਰ ਪ੍ਰੇਰਕ) - ਥਾਣਾ ਦਿਆਲਪੁਰਾ ਦੀ ਪੁਲੀਸ ਨੇ ਅੱਜ ਸ੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ੍ਰੀ ਸਾਧੂ ਸਿੰਘ ਰਾਗੀ ਦੀ ਨਿਜੀ ਅਸਟੀਮ ਕਾਰ ਵਿੱਚੋਂ ਕਰੀਬ 8 ਬੋਰੀਆਂ ਭੁੱਕੀ ਬਰਾਮਦ ਕਰਕੇ ਉਨ੍ਹਾਂ ਦਾ ਡਰਾਈਵਰ ਮੌਕੇ 'ਤੇ ਗ੍ਰਿਫਤਾਰ ਕਰ ਲਿਆ ਹੈ। ਪੁਲਿਸ ਨੇ ਅੱਜ ਜਦ ਦਿਆਲਪੁਰਾ ਵਿਖੇ ਨਾਕਾ ਲਾਇਆ ਹੋਇਆ ਸੀ ਤਾਂ ਇਹ ਅਸਟੀਮ ਕਾਰ ਤੇ ਉਸ ਦਾ ਡਰਾਈਵਰ ਪੁਲੀਸ ਦੇ ਕਾਬੂ ਆ ਗਏ।

...ਫੜੀ ਗਈ ਗੱਡੀ ਭਦੌੜ ਤੋਂ ਸ੍ਰੋਮਣੀ ਕਮੇਟੀ ਮੈਂਬਰ ਸ੍ਰੀ ਸਾਧੂ ਸਿੰਘ ਰਾਗੀ ਦੇ ਨਾਮ ਹੈ। ਪੁਲੀਸ ਨੇ ਤਫਤੀਸ਼ ਸ਼ੁਰੂ ਕਰ ਦਿੱਤੀ ਹੈ। ਜ਼ਿਕਰਯੋਗ ਹੈ ਕਿ ਇਸ ਸ੍ਰੋਮਣੀ ਕਮੇਟੀ ਮੈਂਬਰ ਸ੍ਰੀ ਰਾਗੀ 'ਤੇ ਪਹਿਲਾਂ ਵੀ ਨਸ਼ਿਆਂ ਦੀ ਸਮਗਲਿੰਗ ਦੇ ਦੋਸ਼ ਲੱਗਦੇ ਰਹੇ ਹਨ। ਅਕਾਲੀ ਸਰਕਾਰ ਵੇਲੇ ਪੁਲੀਸ ਵੀ ਸ੍ਰੀ ਰਾਗੀ ਨੂੰ ਹੱਥ ਪਾਉਣ ਤੋਂ ਝਿਜਕਦੀ ਰਹੀ ਹੈ।

ਇਸ ਤੋਂ ਪਹਿਲਾਂ ਵੀ ਭਦੌੜ ਪੁਲੀਸ ਨੇ ਸ੍ਰੀ ਰਾਗੀ ਦੇ ਡਰਾਈਵਰ ਕੋਲੋਂ ਕਰੀਬ 108 ਬੋਰੀਆਂ ਸ਼ਰਾਬ ਬਰਾਮਦ ਕਰਕੇ ਕੇਸ ਦਰਜ ਕੀਤਾ ਸੀ। ਇਸ ਤੋਂ ਇਲਾਵਾ ਸ੍ਰੀ ਰਾਗੀ ਦੇ ਘਰ ਪਿਛਲੇ ਸਮੇਂ ਵਿਚ ਐਕਸਾਈਜ਼ ਵਿਭਾਗ ਨੇ ਛਾਪਾ ਮਾਰਿਆ ਤਾਂ ਸ੍ਰੀ ਰਾਗੀ ਨੇ ਐਕਸਾਈਜ਼ ਵਿਭਾਗ ਦੇ ਅਧਿਕਾਰੀਆਂ 'ਤੇ ਹਮਲਾ ਬੋਲ ਦਿੱਤਾ ਸੀ। ਇਸ ਸਬੰਧੀ ਪੁਲੀਸ ਦੇ ਰੋਜ਼ਨਾਮਚਾ ਵਿੱਚ ਰਿਪੋਰਟ ਦਰਜ ਹੈ (ਪੰਜਾਬੀ ਟ੍ਰਿਬਿਊਨ ਵਿੱਚੋਂ ਧੰਨਵਾਦ ਸਹਿਤ)

**2.ਯਤੀਮਖਾਨੇ ਵਿਚੋਂ ਅਗਵਾ ਕੀਤੀ ਕੁੜੀ ਨਾਲ ਧਾਰਮਿਕ ਅਸਥਾਨ 'ਚ ਸਮੂਹਿਕ ਬਲਾਤਕਾਰ।**

ਲੁਧਿਆਣਾ, 1 ਜੂਨ (ਟ੍ਰਿਬਿਊਨ ਨਿਊਜ਼ ਸਰਵਿਸ)- ਇੱਥੇ ਫਿਰੋਜ਼ਪੁਰ ਰੋਡ 'ਤੇ ਸਥਿਤ ਇੱਕ ਗੁਰਦੁਆਰੇ ਵਿੱਚ ਤਿੰਨ ਗ੍ਰੰਥੀਆਂ ਸਮੇਤ ਪੰਜ ਵਿਅਕਤੀਆਂ ਨੇ ਘਿਣਾਉਣੀ ਹਰਕਤ ਕਰਦਿਆਂ ਇੱਕ ਕੁੜੀ ਨਾਲ ਤਿੰਨ ਦਿਨਾਂ ਤੱਕ ਸਮੂਹਿਕ ਬਲਾਤਕਾਰ ਕੀਤਾ, ਉਹਨੂੰ ਬੁਰੀ ਤਰ੍ਹਾਂ ਮਾਰਿਆ-ਕੁੱਟਿਆ ਅਤੇ ਉਹਨੂੰ ਨਸ਼ੇ ਵਾਲੇ ਟੀਕੇ ਲਾਏ। ਉਤਰ ਪ੍ਰਦੇਸ਼ ਦੇ ਇੱਕ ਯਤੀਮਖਾਨੇ ਤੋਂ ਅਗਵਾ ਕਰਕੇ ਲਿਆਂਦੀ ਗਈ ਇਸ ਕੁੜੀ ਨੂੰ ਕਥਿਤ ਬਲਾਤਕਾਰੀਆਂ ਨੇ ਗੁਰਦੁਆਰੇ ਦੇ ਇੱਕ ਕਮਰੇ ਵਿੱਚ ਬੰਦ ਰੱਖਿਆ ਅਤੇ ਉਹਨੂੰ ਬੰਦੂਕ ਦਿਖਾ ਕੇ ਮਾਰਨ ਦੀ ਧਮਕੀ ਵੀ ਦਿੱਤੀ। ਉਨ੍ਹਾਂ ਨੇ ਕੁੜੀ ਨੂੰ ਗੰਦੀਆਂ ਫਿਲਮਾਂ ਦੇਖਣ ਲਈ ਵੀ ਮਜਬੂਰ ਕੀਤਾ। ਕੁੜੀ ਨੂੰ ਇਸ ਤਸ਼ੱਦਦ ਤੋਂ ਮੁਕਤੀ ਨਾਲ ਲੱਗਵੀਂ ਪੰਜਾਬ ਰਾਜ ਬਿਜਲੀ ਬੋਰਡ ਕਲੋਨੀ ਦੇ ਕੁਝ ਵਾਸੀਆਂ ਨੇ ਦਿਵਾਈ। ਉਹ ਅੱਜ ਦੁਪਹਿਰ ਵੇਲੇ ਕੁੜੀ ਦੀ ਹਾਲ-ਪਾਹਰਿਆ ਸੁਣ ਕੇ ਕਮਰੇ ਵਿੱਚ ਆ ਗਏ ਸਨ। ਕਮਰੇ ਵਿੱਚ ਫਿਲਮਾਂ ਦੀਆਂ ਕੁਝ ਕੈਸਟਾਂ ਅਤੇ ਇੱਕ ਏਅਰਗੰਨ ਪਈ ਸੀ।

ਕੁੜੀ ਨੂੰ ਬਚਾਉਣ ਤੋਂ ਬਾਅਦ ਉਥੇ ਇਕੱਠੇ ਹੋ ਗਏ ਲੋਕਾਂ ਨੇ ਤਿੰਨਾਂ ਗ੍ਰੰਥੀਆਂ ਦੀ ਚੰਗੀ ਖਿਚ-ਧੂਹ ਕੀਤੀ। ਲੋਕਾਂ ਦਾ ਗੁੱਸਾ ਉਸ ਵੇਲੇ ਹੋਰ ਵਧ ਗਿਆ ਜਦੋਂ ਬੁਰੇ ਹਾਲੀਂ ਹੋਈ ਕੁੜੀ ਨੇ ਆਪਣੇ ਦੁੱਖਾਂ ਦੀ ਕਹਾਣੀ ਸੁਣਾਈ। ਸਰਾਭਾ ਨਗਰ ਪੁਲੀਸ ਨੇ ਸਮੇਂ ਸਿਰ ਦਖਲ ਦੇ ਕੇ ਗ੍ਰੰਥੀਆਂ ਨੂੰ ਲੋਕਾਂ ਦੇ ਗੁੱਸੇ ਤੋਂ ਬਚਾਇਆ। ਇਸ ਕੇਸ ਵਿੱਚ ਮੁਲਜ਼ਮ ਦੋ ਸੇਵਾਦਾਰ ਫਰਾਰ ਹੋ ਗਏ ਹਨ।

ਜਿਨ੍ਹਾਂ ਤਿੰਨ ਗ੍ਰੰਥੀਆਂ ਨੂੰ ਲੋਕਾਂ ਨੇ ਫੜ ਕੇ ਪੁਲੀਸ ਦੇ ਹਵਾਲੇ ਕੀਤਾ ਹੈ, ਉਨ੍ਹਾਂ ਦੀ ਪਛਾਣ ਤਰਸੇਮ ਸਿੰਘ, ਸੁਖਦੇਵ ਸਿੰਘ ਅਤੇ ਗੁਰਦੀਪ ਸਿੰਘ ਵਜੋਂ ਹੋਈ ਹੈ। ਪੁਲੀਸ ਨੇ ਦੱਸਿਆ ਕਿ ਦੋ ਸੇਵਾਦਾਰਾਂ ਰਾਜਾ ਤੇ ਸਤਨਾਮ ਨੂੰ ਫੜਨ ਲਈ ਛਾਪੇ ਮਾਰੇ ਜਾ ਰਹੇ ਹਨ।

ਸਰਾਭਾ ਨਗਰ ਪੁਲੀਸ ਸਟੇਸ਼ਨ ਵਿਚ ਲੋਕਾਂ ਦੇ ਰੋਹ ਭਰੇ ਨਾਅਰਿਆਂ ਦੀ ਗੂੰਜ ਵਿੱਚ ਕੁੜੀ ਨੇ ਦੱਸਿਆ ਕਿ ਇਹ ਉਤਰ ਪ੍ਰਦੇਸ਼ ਦੇ ਇੱਕ ਜ਼ਿਲੇ ਦੀ ਰਹਿਣ ਵਾਲੀ ਹੈ। ਉਹ ਉਥੇ ਇੱਕ ਯਤੀਮਘਰ ਵਿੱਚ ਰਹਿੰਦੀ ਸੀ। ਮੁਲਜ਼ਮ ਉਹਨੂੰ ਉਥੇ ਮਿਲੇ ਸਨ ਅਤੇ ਚੰਗੀ ਨੌਕਰੀ ਦਿਵਾਉਣ ਦਾ ਵਾਅਦਾ ਕਰ ਕੇ ਉਹਨੂੰ ਬਾਹਰ ਆ ਕੇ ਮਿਲਣ ਲਈ ਭਰਮਾ ਲਿਆ ਸੀ। ਉਹ ਜਦੋਂ ਬਾਹਰ ਆ ਗਈ ਤਾਂ ਉਹਨੂੰ ਕਾਰ ਵਿੱਚ ਸੁੱਟ ਲਿਆ ਤੇ ਮੁਲਜ਼ਮ ਉਹਨੂੰ ਇੱਥੇ ਲੈ ਆਏ।

ਕੁੜੀ ਨੇ ਪੁਲੀਸ ਨੂੰ ਦੱਸਿਆ, "ਇਨ੍ਹਾਂ ਦਿਨਾਂ ਦੌਰਾਨ ਮੇਰੇ ਨਾਲ ਵਾਰ-ਵਾਰ ਬਲਾਤਕਾਰ ਕੀਤਾ ਜਾਂਦਾ ਰਿਹਾ। ਮੈਂ ਜਦੋਂ ਵੀ ਆਵਾਜ਼ ਉਠਾਉਂਦੀ ਸੀ, ਮੈਨੂੰ ਕੁੱਟਿਆ ਜਾਂਦਾ ਅਤੇ ਬੰਦੂਕ ਦਿਖਾ ਕੇ ਧਮਕਾਇਆ ਜਾਂਦਾ। ਉਨ੍ਹਾਂ ਨੇ ਮੈਨੂੰ ਕੁਝ ਟੀਕੇ ਵੀ ਲਾਏ ਜਿਨ੍ਹਾਂ ਨਾਲ ਮੈਂ ਬੇਹੋਸ਼ ਹੋ ਜਾਂਦੀ ਸੀ" ਕੁੜੀ ਨੇ ਦੱਸਿਆ ਕਿ ਅੱਜ ਉਹਨੂੰ ਕੁਝ ਸਮੇਂ ਲਈ ਇਕੱਲਿਆਂ ਛੱਡ ਦਿੱਤਾ ਗਿਆ ਸੀ ਜਿਸ ਕਰਕੇ ਉਹ ਖਿੜਕੀ ਤੱਕ ਪਹੁੰਚ ਗਈ ਤੇ ਉਸ ਨੇ ਰੌਲਾ ਪਾ ਦਿੱਤਾ। ਉਹਨੇ ਪੰਜਾਬ ਰਾਜ ਬਿਜਲੀ ਬੋਰਡ ਕਲੋਨੀ ਦੇ ਲੋਕਾਂ ਦਾ ਧਿਆਨ ਇਸ਼ਾਰਿਆਂ ਨਾਲ ਖਿੱਚਿਆ। ਉਹਦੇ ਇਸ਼ਾਰਿਆਂ ਤੇ ਚੀਕਾਂ ਸਦਕਾ ਲੋਕਾਂ ਨੇ ਆ ਕੇ ਉਹਨੂੰ ਮੁਕਤ ਕਰਾਇਆ।

ਲੜਕੀ ਨੂੰ ਬਾਅਦ ਵਿੱਚ ਸਿਵਲ ਹਸਪਤਾਲ ਵਿਚ ਮੁਆਇਨੇ ਲਈ ਲਿਜਾਇਆ ਗਿਆ। ਡਾਕਟਰਾਂ ਨੇ ਬਲਾਤਕਾਰ ਦੀ ਪੁਸ਼ਟੀ ਕੀਤੀ ਹੈ। ਰਿਪੋਰਟ ਵਿਚ ਇਹ ਵੀ ਕਿਹਾ ਗਿਆ ਹੈ ਕਿ ਉਹਨੂੰ ਨਸ਼ੇ ਵਾਲੇ ਟੀਕੇ ਲਾਏ ਜਾਂਦੇ ਰਹੇ ਹਨ ਅਤੇ ਉਹਦੇ ਸਰੀਰ 'ਤੇ ਕਈ ਜ਼ਖਮ ਹਨ।

ਹੈਰਾਨੀ ਦੀ ਗੱਲ ਹੈ ਕਿ ਇੰਨੇ ਦਿਨ ਗੁਰਦੁਆਰੇ ਵਿੱਚ ਕਿਸੇ ਨੂੰ ਕੁਝ ਪਤਾ ਹੀ ਨਾ ਲੱਗਿਆ। ਗੁਰਦੁਆਰੇ ਦੇ ਮੁੱਖ ਗ੍ਰੰਥੀ ਬਾਬਾ ਜਗੀਰ ਸਿੰਘ ਕੁਝ ਦਿਨਾਂ ਤੋਂ ਬਿਮਾਰ ਸਨ ਅਤੇ ਆਪਣੇ ਕਮਰੇ ਵਿੱਚ ਹੀ ਸਨ।

( ਪੰਜਾਬੀ ਟ੍ਰਿਬਿਊਨ 'ਚੋਂ ਧੰਨਵਾਦ ਸਹਿਤ)






## ਕਲੋਨਿੰਗ : ਵਿਗਿਆਨੀਆਂ ਵੱਲੋਂ ਨਵੇਂ ਸ਼ੱਕ ਖੜੇ ਕੀਤੇ

ਜ਼ਦੋਂ ਕਿ ਪਹਿਲਾ ਮਨੁੱਖੀ ਕਲੋਨ ਕੁਝ ਮਹੀਨਿਆਂ ਵਿੱਚ ਪੈਦਾ ਹੋਣ ਨੂੰ ਹੈ ਤਾਂ ਵਿਗਿਆਨੀਆਂ ਨੇ ਕਲੋਨਿੰਗ ਵਿਧੀ ਦੀ ਵਾਜਬੀਅਤ ਬਾਰੇ ਸ਼ੰਕੇ ਖੜੇ ਕਰਨੇ ਸ਼ੁਰੂ ਕਰ ਦਿੱਤੇ ਹਨ। NatureGenetics ਰਸਾਲੇ 'ਚ ਛਪੇ ਇੱਕ ਲੇਖ ਅਨੁਸਾਰ ਕਲੋਨ ਵਿਧੀ ਦੁਆਰਾ ਜਨਮੇ ਪਸ਼ੂਆਂ ਵਿੱਚ ਕਈ ਖਾਮੀਆਂ ਉਭਰ ਕੇ ਆਈਆਂ ਹਨ ਜਿਸ ਤੋਂ ਇਸ ਸ਼ੰਕਾਂ ਨੂੰ ਬਲ ਮਿਲਦਾ ਹੈ ਕਿ ਕਲੋਨ ਵਿਧੀ ਦੁਆਰਾ ਪੈਦਾ ਹੋਇਆ ਬੱਚਾ ਜਨਮ ਤੋਂ ਕੁਝ ਸਮੇਂ ਬਾਅਦ ਮਰ ਸਕਦਾ ਹੈ ਜਾਂ ਉਹ ਕਮਜ਼ੋਰ ਅਤੇ ਅਪਾਹਜ ਕਿਸਮ ਦੀ ਜ਼ਿੰਦਗੀ ਭੋਗਣ ਲਈ ਮਜ਼ਬੂਰ ਹੋ ਸਕਦਾ ਹੈ। ਕੌਨੈਕਟੀਕਟ ਯੂਨੀਵਰਸਿਟੀ ਦੇ ਵਿਗਿਆਨੀਆਂ ਦੀ ਇੱਕ ਟੀਮ ਨੇ ਆਪਣੇ ਅਧਿਐਨ ਦੌਰਾਨ ਸਿੱਟਾ ਕੱਢਿਆ ਹੈ ਕਿ ਕਲੋਨ ਵਿਧੀ ਦੁਆਰਾ ਪੈਦਾ ਹੋਈਆਂ ਗਾਵਾਂ ਦੇ X ਕਰੋਮੋਸੋਮਾਂ ਦੇ ਦਸ ਜ਼ੀਨਾਂ (Genes) ਚੋਂ ੧ ਵਿੱਚ ਨੁਕਸ ਪਾਏ ਗਏ ਹਨ। ਕਰੋਮਸੋਮ, ਥਣਧਾਰੀ ਪਸ਼ੂਆਂ ਦਾ ਲਿੰਗ ਨਿਰਧਾਰਤ ਕਰਦਾ ਹੈ ਜਿਸ ਨਾਲ ਉਹ ਨਰ ਜਾਂ ਮਾਦਾ ਬਣਦਾ ਹੈ। ਮਾਦਾ ਵਿੱਚ ਦੋ X ਕਰੋਮੋਸੋਮ ਹੁੰਦੇ ਹਨ ਜਦੋਂ ਕਿ ਨਰ ਵਿੱਚ X ਅਤੇ Y ਕਰੋਮੋਸੋਮ ਹੁੰਦੇ ਹਨ। ਮਾਦਾ ਵਿਚ ਇਕ X ਕਰੋਮੋਸੋਮ ਨਿਸ਼ਕਿਰਿਆ ਰਹਿੰਦਾ ਹੈ। ਇਹ ਜੀਨਜ਼ ਨੂੰ ਸਰਗਰਮ ਨਹੀਂ ਕਰਦਾ। ਟੀਮ ਮੁਤਾਬਿਕ ਕਲੋਨ ਵਿਧੀ ਦੁਆਰਾ ਜਨਮੇ ਪਸ਼ੂਆਂ ਦੇ ਅਧਿਐਨ ਤੋਂ ਸਹਿਜੇ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਰਜੇ ਇਹ ਵਿਧੀ ਮਨੁੱਖ ਲਈ ਵਰਤੀ ਜਾਂਦੀ ਹੈ ਤਾਂ ਇਹ ਕਲੋਨ ਦੁਆਰਾ ਜਨਮੇ ਬੱਚੇ ਲਈ ਘਾਤਕ ਸਿੱਧ ਹੋਵੇਗੀ।

## ਚਟਾਨਾਂ ਆਉਣ ਵਾਲੇ ਭੁਚਾਲਾਂ ਬਾਰੇ ਦੱਸ ਸਕਦੀਆਂ ਹਨ

ਜਾਪਾਨੀ ਭੂ-ਚਲ-ਵਿਗਿਆਨੀਆਂ ਨੇ ਕਿਹਾ ਹੈ ਕਿ ਉਨ੍ਹਾਂ ਨੇ ਚਟਾਨਾਂ 'ਚੋਂ ਬਿਜਲਈ ਚੁੰਬਕੀ ਸੰਕੇਤਾਂ ਨੂੰ ਮਾਪਣ ਦੀ ਵਿਵਾਦਗ੍ਰਸਤ ਤਕਨੀਕ ਬਾਰੇ ਪਤਾ ਲਾ ਲਿਆ ਹੈ ਜਿਸ ਤੋਂ ਭੁਚਾਲ ਦੇ ਆਉਣ ਦੇ ਸਮੇਂ ਅਤੇ ਤੀਖਣਤਾ ਬਾਰੇ ਪਤਾ ਲਾਇਆ ਜਾ ਸਕਦਾ ਹੈ।

ਇਸ ਤਕਨੀਕ ਦੀ ਵਿਆਖਿਆ ਪੰਜ ਸਾਲ ਪਹਿਲਾਂ ਤਿੰਨ ਯੂਨਾਨੀ ਵਿਗਿਆਨੀਆਂ ਨੇ ਕੀਤੀ ਸੀ ਜਿੰਨਾ ਦਾ ਖਿਆਲ ਸੀ ਕਿ ਬਹੁਤ ਹੀ ਦਬਾਅ ਹੇਠ ਹੋਣ ਕਾਰਨ ਚਟਾਨਾਂ ਬਿਜਲਈ ਅਤੇ ਚੁੰਬਕੀ ਤਰੰਗਾਂ ਛਡਦੀਆਂ ਹਨ।

ਪਰ ਬਹੁਤੇ ਵਿਗਿਆਨੀ ਇਸ ਢੰਗ ਬਾਰੇ ਸ਼ੱਕੀ ਸਨ ਕਿ ਇਸ ਨਾਲ ਕਦੇ ਕੋਈ ਸਹੀ ਭਵਿੱਖਬਾਣੀ ਨਹੀਂ ਹੋ ਸਕਦੀ।

ਜਪਾਨ ਦੀ ਟੋਕਾਈ ਯੂਨੀਵਰਸਿਟੀ ਦੇ "ਭੁਚਾਲਾਂ ਸਬੰਧੀ ਭਵਿੱਖਬਾਣੀ ਖੋਜ ਕੇਂਦਰ" ਅਨੁਸਾਰ ਉਨ੍ਹਾਂ ਨੇ ਇਹ ਤੱਥ ਇਕੱਠੇ ਕਰ ਲਏ ਹਨ ਜਿੰਨ੍ਹਾਂ ਨਾਲ ਚਟਾਨਾਂ ਦੀਆਂ ਤਰੰਗਾਂ ਦੀ ਭੁਚਾਲ ਜਾਨਣ ਬਾਰੇ ਅਹਿਮੀਅਤ ਬਣਦੀ ਹੈ। ਟੈਲੀਫੋਨ ਦੀਆਂ ਤਾਰਾਂ ਦੇ ਅੰਟੀਨੇ ਨਾਲ ਚਟਾਨਾਂ 'ਚੋਂ ਆਉਂਦੀਆਂ ਤਰੰਗਾਂ ਦਾ ਪਤਾ ਲਾਇਆ ਜਾ ਸਕਦਾ ਹੈ।

# ਸਰਗਰਮੀਆਂ :

ਇਕਾਈ ਲੌਂਗੋਵਾਲ :

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਲੌਂਗੋਵਾਲ ਵੱਲੋਂ ਮਿਤੀ 19.5.2002 ਨੂੰ ਸ਼ਹੀਦ ਭਾਈ ਮਤੀ ਦਾਸ ਸ.ਸ.ਸ.ਸਕੂਲ, ਲੌਂਗੋਵਾਲ ਵਿਖੇ ਤਰਕਸ਼ੀਲ ਗਿਆਨ-ਗੋਸ਼ਟੀ ਕਰਵਾਈ ਗਈ ਜੋ ਕ੍ਰਿਸ਼ਨ ਬਰਗਾੜੀ ਨੂੰ ਸਮਰਪਿਤ ਸੀ । ਹਾਜ਼ਰੀਨ ਇਕੱਠ ਨੂੰ ਜੋਨ ਬਰਨਾਲਾ ਦੇ ਪ੍ਰਧਾਨ ਪਰਮਵੇਦ ਨੇ ਸੁਸਾਇਟੀ ਦੇ ਉਦੇਸ਼ਾਂ ਅਤੇ ਜਥੇਬੰਦਕ ਬਣਤਰ ਬਾਰੇ ਜਾਣਕਾਰੀ ਦਿੱਤੀ । ਸੂਬਾ ਐਕਟਿੰਗ ਪ੍ਰਧਾਨ ਬਲਵਿੰਦਰ ਬਰਨਾਲਾ ਨੇ 'ਮਾਨਸਿਕ ਰੋਗ-ਕਾਰਨ ਅਤੇ ਉਪਾਅ' ਵਿਸ਼ੇ ਤੇ ਆਪਣਾ ਭਾਸ਼ਨ ਦਿੱਤਾ । ਸੂਬਾ ਵਿਤ ਸਕੱਤਰ ਰਾਜਿੰਦਰ ਭਦੌੜ ਨੇ 'ਤਰਕਸ਼ੀਲ ਜੀਵਨ ਜਾਚ' ਅਤੇ 'ਜਾਦੂ ਕੋਈ ਗੈਬੀ ਸ਼ਕਤੀ ਨਹੀਂ ਸਗੋਂ ਕਲਾ ਹੈ' ਵਿਸ਼ੇ ਤੇ ਆਪਣੇ ਵਿਚਾਰ ਵਿਅਕਤ ਕੀਤੇ । ਬਲਵੀਰ ਸਿੰਘ ਸੰਧੂ ਭਦੌੜ ਅਤੇ ਰਾਜਿੰਦਰ ਭਦੌੜ ਨੇ ਜਾਦੂ ਦੇ ਟਰਿੱਕ ਵੀ ਪੇਸ਼ ਕੀਤੇ ਜਿਸਨੂੰ ਲੋਕਾਂ ਨੇ ਬੇਹੱਦ ਪਸੰਦ ਕੀਤਾ । ਬੁਲਾਰਿਆਂ ਨੇ ਲੋਕਾਂ ਵੱਲੋਂ ਕੀਤੇ ਪ੍ਰਸ਼ਨਾਂ ਦੇ ਉਤਰ ਦਿੱਤੇ ਅਤੇ ਸ਼ੰਕਿਆਂ ਦਾ ਨਿਵਾਰਣ ਕੀਤਾ । ਲਖਵੀਰ ਸਿੰਘ ਲੱਖਾ, ਹਨਸ਼ਦੀਪ ਕੋਸ਼ਲ, ਯਾਦਵਿੰਦਰ ਸਿੰਘ, ਕੁਲਦੀਪ ਸਿੰਘ, ਕਪੂਰ ਸਿੰਘ ਮੋੜ, ਬਲਵੀਰ ਚੰਦ ਅਤੇ ਓਮ ਪ੍ਰਕਾਸ਼ ਸੇਤੀਆ ਨੇ ਤਰਕਸ਼ੀਲ ਅਤੇ ਇਨਕਲਾਬੀ ਗੀਤ ਗਾਏ ਅਤੇ ਕਵਿਤਾਵਾਂ ਪੜ੍ਹੀਆਂ । ਸਟੇਜ ਸੰਚਾਲਨ ਸੁਸਾਇਟੀ ਦੇ ਇਕਾਈ ਸਕੱਤਰ ਕਮਲਜੀਤ ਸਿੰਘ ਨੇ ਕੀਤਾ ਅਤੇ ਇਕਾਈ ਪ੍ਰਧਾਨ ਬਲਵੀਰ ਚੰਦ ਨੇ ਸਭ ਦਾ ਧੰਨਵਾਦ ਕੀਤਾ । ਸੁਨਾਮ, ਦਿੜ੍ਹਬਾ ਅਤੇ ਭਵਾਨੀਗੜ੍ਹ ਇਕਾਈਆਂ ਨੇ ਵੀ ਇਸ ਗੋਸ਼ਟੀ ਵਿਚ ਸ਼ਿਰਕਤ ਕੀਤੀ ।

2. ਇਸੇ ਇਕਾਈ ਵੱਲੋਂ ਮਿਤੀ 27.5.2002 ਨੂੰ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਅਤੇ ਗੈਬੀ ਸ਼ਕਤੀਆਂ ਦੇ ਢਕਵੰਜ ਬਾਰੇ ਚੇਤੰਨ ਕਰਨ ਲਈ ਪਿੰਡ ਲੋਹਾਖੇੜਾ ਵਿਖੇ ਇਕ ਲੋਕ ਚੇਤਨਾ ਪ੍ਰੋਗਰਾਮ ਦਾ ਆਯੋਜਨ ਕੀਤਾ ਗਿਆ ਜਿਸ ਵਿਚ ਪਿਛਲੇ ਦਿਨੀਂ ਪਿੰਡ ਵਿਚ ਇਕ 17 ਦਿਨ ਦੇ ਬੱਚੇ ਦੀ ਮੌਤ ਨੂੰ ਲੈਕੇ ਵਿਵਾਦਗ੍ਰਸਤ ਅਤੇ ਫ਼ਿਰਕੂ ਸਥਿਤੀ ਪੈਦਾ ਕਰਨ ਵਾਲੇ ਅਖੌਤੀ ਮੁਸਲਮਾਨ ਸਿਆਣੇ ਅਤੇ ਚੌਕੀ ਲਗਵਾਉਣ ਵਾਲੀ ਔਰਤ ਨੂੰ ਸਿੱਧੀ ਚੁਣੌਤੀ ਦਿੱਤੀ ਗਈ ਕਿ ਜੇਕਰ ਉਨ੍ਹਾਂ ਦੋਨਾਂ ਕੋਲ ਕੋਈ ਗੈਬੀ ਸ਼ਕਤੀ ਹੈ ਤਾਂ ਉਹ ਲੋਕਾਂ ਦੇ ਇਕੱਠ ਵਿਚ ਆਪਣੀ ਸ਼ਕਤੀ ਸਿੱਧ ਕਰਕੇ ਸੁਸਾਇਟੀ ਵੱਲੋਂ ਰੱਖਿਆ ਇਕ ਲੱਖ ਰੁਪੈ ਦਾ ਇਨਾਮ ਜਿੱਤਣ । ਉਪਰੋਕਤ ਚੁਣੌਤੀ ਦਿੰਦੇ ਹੋਏ ਜੋਨ ਬਰਨਾਲਾ ਦੇ ਪ੍ਰਧਾਨ ਪਰਮਵੇਦ ਨੇ ਲੋਕਾਂ ਨੂੰ ਆਪਣੇ ਤਜਰਬੇ ਵਿਚੋਂ ਲੰਘੀਆਂ ਹੋਈਆਂ ਵੱਖ-ਵੱਖ ਪਿੰਡਾਂ ਦੀ ਬਹੁਤ ਸਾਰੀਆਂ ਅੰਧਵਿਸ਼ਵਾਸ਼ੀ ਘਟਨਾਵਾਂ ਬਾਰੇ ਦਸਦੇ ਹੋਏ ਚੇਤੰਨ ਕੀਤਾ ਕਿ ਅਸਲ ਵਿਚ ਇਹ ਅਖੌਤੀ ਸਿਆਣੇ ਤੁਹਾਡੀ ਅਗਿਆਨਤਾ ਦਾ ਫਾਇਦਾ ਉਠਾ ਕੇ ਤੁਹਾਡੀ ਆਰਥਕ ਤੇ ਮਾਨਸਿਕ ਲੁੱਟ ਕਰਦੇ ਹਨ । ਇਸ ਤੋਂ ਇਲਾਵਾ ਜੋਨ ਦੇ ਵਿਤ ਸਕੱਤਰ ਮਹਿੰਦਰ ਸਿੰਘ ਅਤੇ ਬਰਨਾਲਾ ਇਕਾਈ ਦੇ ਸਕੱਤਰ ਨਰਿੰਦਰ ਛੀਨੀਵਾਲੀਆ ਨੇ ਵੀ ਇਕੱਠ ਨੂੰ ਸੰਬੋਧਨ ਕੀਤਾ ਅਤੇ ਜਾਦੂ ਦੇ ਟਰਿੱਕ ਵਿਖਾਏ ਜਿੰਨ੍ਹਾਂ ਨੂੰ ਲੋਕਾਂ ਨੇ ਬੇਹੱਦ ਪਸੰਦ ਕੀਤਾ । ਉਨ੍ਹਾਂ ਨੇ ਲੋਕਾਂ ਦੇ ਮਨਾਂ ਤੋਂ ਇਹ ਗੱਲ ਸਾਫ ਕੀਤੀ ਕਿ ਜਾਦੂ ਕੋਈ ਗੈਬੀ ਸ਼ਕਤੀ ਨਹੀਂ ਹੁੰਦੀ ਸਗੋਂ ਇਹ ਇਕ ਧੋਖਾ ਦੇਣ ਦੀ ਕਲਾ ਹੈ । ਭੋਲਾ ਸਿੰਘ ਅਤੇ ਕੁਲਦੀਪ ਸਿੰਘ ਨੇ ਤਰਕਸ਼ੀਲ ਗੀਤ ਪੇਸ਼ ਕੀਤੇ । ਇਸ ਮੌਕੇ ਤੇ ਇਕਾਈ ਪ੍ਰਧਾਨ ਬਲਵੀਰ ਚੰਦ, ਇਕਾਈ ਸਕੱਤਰ ਕਮਲਜੀਤ ਸਿੰਘ ਅਤੇ ਓਮ ਪ੍ਰਕਾਸ਼ ਸੇਤੀਆ ਨੇ ਵੀ ਲੋਕਾਂ ਨੂੰ ਅਖੌਤੀ ਸਿਆਣਿਆਂ ਤੋਂ ਬਚਣ ਦੀ ਅਪੀਲ ਕੀਤੀ ।

ਬਲਵੀਰ ਚੰਦ ਲੌਂਗੋਵਾਲ, ਪ੍ਰਧਾਨ ।

-ਚੇਤਨਾ ਮੰਚ, ਲਸੋਈ :

ਅਗਾਂਹਵਧੂ ਨਾਟਕ ਮੇਲਾ

ਚੇਤਨਾ ਮੰਚ ਲਸੋਈ ਵੱਲੋਂ ਮਿਤੀ 27.3.2002 ਦਿਨ ਬੁਧਵਾਰ ਨੂੰ ਪਿੰਡ ਲਸੋਈ ਵਿਖੇ ਡਾ.ਸੰਤੋਖ ਸਿੰਘ ਟਿਵਾਣਾ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ ਕਰਾਇਆ ਗਿਆ ਜਿਸ ਵਿਚ ਆਰਟ ਸੈਂਟਰ ਸਮਰਾਲਾ ਦੀ ਟੀਮ ਵੱਲੋਂ ਮਾ.ਤਰਲੋਚਨ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ ਕੁਦਰਤ ਦੇ ਸਭ ਬੰਦੇ, ਆਦਮਖੋਰ ਅਤੇ ਇਕ ਕੋਰੀਓਗ੍ਰਾਫੀ 'ਔਹ ਟੁੱਟ ਗਈ ਸਰਕਾਰ' ਪੇਸ਼ ਕੀਤੇ ਗਏ । ਸ੍ਰੀਮਤੀ ਇਕਬਾਲ ਉਦਾਸੀ ਨੇ ਇਨਕਲਾਬੀ ਗੀਤ ਗਾਏ । ਇਸ ਨਾਟਕ ਮੇਲੇ ਵਿਚ ਸਵ.ਡਾ.ਸੰਤੋਖ ਸਿੰਘ ਟਿਵਾਣਾ ਦੇ ਪ੍ਰੀਵਾਰ ਨੂੰ ਵਿਸ਼ੇਸ਼ ਤੌਰ ਤੇ ਸਨਮਾਨਿਤ ਕੀਤਾ ਗਿਆ । ਇਹ ਪ੍ਰੋਗ਼ਰਾਮ ਚੇਤਨਾ ਮੰਚ ਲਸੋਈ ਲਗਾਤਾਰ ਚਾਰ ਸਾਲਾਂ ਤੋਂ ਕਰਵਾਉਂਦਾ ਆ ਰਿਹਾ ਹੈ । ਇਹ ਪ੍ਰੋਗਰਾਮ ਕੌਮੀ ਸ਼ਹੀਦਾਂ ਦੀ ਯਾਦ ਵਿੱਚ ਕੀਤਾ ਜਾਂਦਾ ਹੈ । ਇਸ ਪ੍ਰੋਗਰਾਮ ਤੇ ਭਾਰਤੀ ਕਿਸਾਨ ਯੂਨੀਅਨ (ਏਕਤਾ) ਦੇ ਆਗੂ ਸ੍ਰੀ ਦਰਸ਼ਨ ਸਿੰਘ ਕੂਹਲੀ ਨੇ ਵਿਚਾਰ ਰੱਖੇ । ਇਸ ਪਰੋਗਰਾਮ ਵਿਚ ਵੱਡੀ ਗਿਣਤੀ ਔਰਤਾਂ ਸਮੇਤ ਇਲਕਾ ਦੇ ਤਕਰੀਬਨ ਤਿੰਨ ਹਜ਼ਾਰ ਲੋਕਾਂ ਨੇ ਸ਼ਮੂਲੀਅਤ ਕੀਤੀ । ਇਸ ਪ੍ਰੋਗਰਾਮ ਦੌਰਾਨ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸ੍ਰੀ ਅਸ਼ੋਕ ਕੁਮਾਰ ਸਕੱਤਰ ਚੇਤਨਾ ਮੰਚ ਲਸੋਈ ਨੇ ਨਿਭਾਈ । ਹਰ ਸਾਲ ਚੇਤਨਾ ਮੰਚ ਲਸੋਈ ਕਿਸੇ ਵਿਸ਼ੇਸ਼ ਸ਼ਖਸ਼ੀਅਤ ਨੂੰ ਸਨਮਾਨਿਤ ਕਰਦਾ ਹੈ ।

ਅਸ਼ੋਕ ਕੁਮਾਰ, ਸਕੱਤਰ ।

-ਇਕਾਈ ਮੰਡੀ ਡੱਬਵਾਲੀ

ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੇ ਸ਼ਹੀਦੀ ਦਿਵਸ ਨੂੰ ਸਮਰਪਿਤ ਤਰਕਸ਼ੀਲ ਕਾਫਲਾ



ਸਥਾਨ : ਮੰਡੀ ਡੱਬਵਾਲੀ ਤੋਂ ਚੱਲਕੇ ਮਹਿਣਾ, ਵਣਵਾਲਾ, ਭਾਗੂ, ਖਿਉਵਾਲੀ, ਅਤੇ ਲੰਬੀ ਪਹੁੰਚਿਆ ।
ਏਰੀਆ: ਪੰਜਾਬ ਵਿਚ ਇਹ ਸਾਰੇ ਪਿੰਡ ਪੈਂਦੇ ਹਨ ।
ਟਾਈਮ: ਸੁਭਾ 9.30 ਵਜੇ ਡੱਬਵਾਲੀ ਤੋਂ ਚੱਲਕੇ ਸ਼ਾਮ 6 ਵਜੇ ਲੰਬੀ ਸਮਾਪਤ ਹੋਇਆ ।
ਬੁਲਾਰਾ: ਰਾਜਪਾਲ ਐਡਵੋਕੇਟ, ਗੁਰਬਿੰਦਰ ਵੜਿੰਗ ਖੇੜਾ, ਰੇਸ਼ਮ ਪਥਰਾਲਾ, ਬਿੱਟੂ ਮਲਕਪੁਰਾ ।
ਜਾਦੂ ਟਰਿੱਕ: ਵਿਕਰਮ ਵੜਿੰਗ ਖੇੜਾ, ਤਰਸੇਮ ਮਿੱਠੜੀ, ਜਗਤਾਰ ਸਿੰਘੇਵਾਲਾ ।
ਸਟੇਜ ਸਕੱਤਰੀ : ਧੀਰਾ ਲੰਬੀ ਨੇ ਨਿਭਾਈ ।
ਸਟਾਲ : ਕਿਤਾਬਾਂ, ਮੈਗਜ਼ੀਨ ਅਤੇ ਕੈਲੰਡਰ ਵੇਚਣ ਦੀ ਜ਼ਿੰਮੇਵਾਰੀ ਜੋਗਿੰਦਰ ਭੁੱਲਰਵਾਲਾ ਨੇ ਨਿਭਾਈ ।
ਦਿਨ : 24 ਮਾਰਚ 2002 ਦਿਨ ਐਤਵਾਰ । ਇਸ ਕਾਫਲੇ ਵਿਚ 10-12 ਸਕੂਟਰ ਮੋਟਰ ਸਾਈਕਲ ਅਤੇ ਰੇਹੜਾ(ਘੜੁੱਕਾ) ਸੀ । ਕਾਫਲੇ ਵਿਚ ਤਕਰੀਬਨ 30-35 ਵਰਕਰ ਸਨ ।

ਜਗਤਾਰ ਸਿੰਘੇਵਾਲਾ

-ਇਕਾਈ ਬਠਿੰਡਾ :

1) ਵਿਸਾਖੀ ਦੇ ਇਤਿਹਾਸਕ ਮੇਲੇ ਤੇ ਤਲਵੰਡੀ ਵਿਖੇ ਇਕਾਈ ਤਲਵੰਡੀ ਸਾਬੋ ਦੇ ਸਹਿਯੋਗ ਨਾਲ ਦੋ ਦਿਨ ਤੇ ਇਕ ਰਾਤ ਕਿਤਾਬਾਂ, ਕੈਸਿਟਾਂ, ਮੈਜਿਕ ਟਰਿੱਕ ਦੀ ਸਟੇਜ ਅਤੇ ਤਰਕਸ਼ੀਲ ਪ੍ਰਦਰਸ਼ਨੀ ਲਾਈ ਗਈ ਜਿਸ ਨੂੰ ਹਜ਼ਾਰਾਂ ਦਰਸ਼ਕਾਂ ਨੇ ਵੇਖਿਆ । ਵੱਡੀ ਗਿਣਤੀ ਵਿਚ ਤਰਕਸ਼ੀਲ ਸਾਹਿਤ ਤੇ ਕੈਸਿਟਾਂ ਵੇਚੀਆਂ ਗਈਆਂ । ਮੇਲੇ ਦੌਰਾਨ ਵਿਸ਼ੇਸ਼ ਗੱਲ ਇਹ ਹੋਈ ਕਿ ਵੱਖ 2 ਸਟਾਲਾਂ ਤੇ ਨਿਰੀਖਣ ਕਰਦੇ ਡਿਪਟੀ ਕਮਿਸ਼ਨਰ, ਬਠਿੰਡਾ, ਜਦੋਂ ਤਰਕਸ਼ੀਲ ਸਟਾਲ ਤੇ ਆਏ ਤਾਂ ਉਨ੍ਹਾਂ ਨੂੰ ਕਿਤਾਬਾਂ ਅਤੇ 'ਤਰਕਸ਼ੀਲ ਵਿਚਾਰ' ਕੈਸਟ ਭੇਂਟ ਕੀਤੀ ਗਈ ਜੋ ਮੌਕੇ ਤੇ ਸਟਾਲ ਦੇ ਸਪੀਕਰ ਤੋਂ ਚੱਲ ਰਹੀ ਸੀ । ਕੈਸਿਟ ਦੇ ਮੈਟਰ, ਆਵਾਜ਼ ਅਤੇ ਸ਼ਬਦਾਵਲੀ ਤੋਂ ਡੀ.ਸੀ.ਸਾਹਿਬ ਏਨਾ ਪ੍ਰਭਾਵਿਤ ਹੋਏ ਕਿ ਉਹਨਾਂ ਸਾਰੇ ਸਹਾਇਤਾ ਬੂਥਾਂ ਤੇ ਕੈਸਿਟ ਲਵਾ ਦਿੱਤੀ । ਥੋੜੀ ਥੋੜੀ ਦੂਰੀ ਤੇ ਬਣੇ ਸਹਾਇਤਾ ਬੂਥਾਂ ਤੇ ਲਗਾਤਾਰ ਤਰਕਸ਼ੀਲ ਵਿਚਾਰ ਪ੍ਰਸਾਰਤ ਹੁੰਦੇ ਰਹੇ । ਵਿਸਾਖੀ ਮੇਲੇ ਦਾ ਦ੍ਰਿਸ਼ ਕਈ ਘੰਟੇ ਤਰਕਸ਼ੀਲ ਮੇਲੇ ਵਰਗਾ ਬਣਿਆ ਰਿਹਾ ।

ਸਹਿਯੋਗ ਡਾ.ਕੇਵਲ ਜੀਦਾ, ਮਾਸਟਰ ਸੁਰਜੀਵਨ, ਮੱਖਣ ਸਿੰਘ, ਹਰਿੰਦਰ ਕੁਮਾਰ ਅਤੇ ਹਾਕਮ ਸਿੰਘ ਨੇ ਦਿੱਤਾ ਤੇ ਸਟਾਲ ਦੇ ਮਨੋਰਥ ਨੂੰ ਸਫਲ ਬਣਾਇਆ ।

2) ਸ਼ਹੀਦ ਭਗਤ ਸਿੰਘ ਅਤੇ ਸਾਥੀਆਂ ਦੀ ਯਾਦ ਵਿਚ ਸ਼ਹੀਦ ਭਗਤ ਸਿੰਘ ਯੁਵਕ ਭਲਾਈ ਕਲੱਬ(ਰਜਿ.) ਚੁੱਘੇ ਕਲਾਂ ਵਲੋਂ ਪਿੰਡ ਵਿਚ ਆਯੋਜਿਤ ਸਭਿਆਚਾਰਕ ਨਾਟਕ ਮੇਲੇ ਵਿਚ ਇਕਾਈ ਬਠਿੰਡਾ ਵੱਲੋਂ ਭਰਪੂਰ ਸ਼ਿਰਕਤ ਕੀਤੀ ਗਈ । ਮੈਜਿਕ ਸਟਾਲ ਪੁਸਤਕ, ਕੈਸਿਟਾਂ ਦੀ ਸਟਾਲ ਤੋਂ ਇਲਾਵਾ ਤਰਕਸ਼ੀਲ ਪ੍ਰਦਰਸ਼ਨੀ ਵੀ ਲਾਈ ਗਈ ।
ਮੈਜਿਕ ਸ਼ੋਅ : ਕੁਲਵੰਤ ਸਿੰਘ, ਵਿਜੇ ਕੁਮਾਰ ਤੇ ਸੁਰਿੰਦਰ ਨੇ ਦਿੱਤਾ
ਪ੍ਰਦਰਸ਼ਨੀ: ਡਾ.ਕੇਵਲ ਜੀਦਾ, ਮਾ.ਬਲਵੀਰ ਸਿੰਘ ਪ੍ਰਧਾਨ ਅਤੇ ਜਗਤਾਰ ਸਿੰਘ ਨੇ ਲਾਈ ।
ਬੁਲਾਰਾ : ਸੂਬਾਈ ਵਿਤ ਸਕੱਤਰ ਮਾ.ਰਜਿੰਦਰ ਭਦੌੜ ਜੀ ਨੇ ਹਜ਼ਾਰਾਂ ਦਰਸ਼ਕਾਂ ਨੂੰ ਸੰਬੋਧਨ ਕੀਤਾ । ਮੈਂਬਰ ਪਾਰਲੀਮੈਂਟ ਸ੍ਰੀ ਭਾਨ ਸਿੰਘ ਜੀ ਭੌਰਾ ਅਤੇ ਹੋਰ ਬੁਲਾਰਿਆਂ ਨੇ ਕਲੱਬ ਦੇ ਉਦਮ ਦੀ ਸ਼ਲਾਘਾ ਕਰਨ ਦੇ ਨਾਲ ਨਾਲ ਤਰਕਸ਼ੀਲ ਸੁਸਾਇਟੀ ਦੇ ਲੋਕ ਪੱਖੀ ਕਾਰਜਾਂ ਦੀ ਵੀ ਸਰਾਹਨਾ ਕੀਤੀ । ਐਮ.ਪੀ. ਸ੍ਰੀ ਭੌਰਾ ਨੇ ਇਸ ਮੌਕੇ ਪਿੰਡ 'ਚ ਬਣੀ ਤਰਕਸ਼ੀਲ ਪਬਲਿਕ ਲਾਇਬਰੇਰੀ ਦੀ ਨਵੀਂ ਬਿਲਡਿੰਗ ਜੋ ਪਿੰਡ ਦੇ ਇਕ ਦਾਨੀ ਪਰਿਵਾਰ ਬੀਬੀ ਪ੍ਰਮਿੰਦਰ ਕੌਰ ਵੱਲੋਂ ਆਪਣੇ ਮਰਹੂਮ ਪਤੀ ਮਾ.ਕੁਲਵੰਤ ਸਿੰਘ ਜੀ ਦੀ ਸਦੀਵੀ ਯਾਦ ਵਿਚ ਬਣਾਕੇ ਲਾਇਬਰੇਰੀ ਲਈ ਦਾਨ ਕੀਤੀ ਗਈ ਹੈ ਦਾ ਉਦਘਾਟਨ ਵੀ ਕੀਤਾ ਅਤੇ ਐਮ.ਪੀ. ਸ੍ਰੀ ਭੌਰਾ ਜੀ ਨੇ ਲਾਇਬਰੇਰੀ ਲਈ ਗਰਾਂਟ ਵੀ ਦਿੱਤੀ ।

3) ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾਂਰਾਸ਼ਟਰ ਦੀ ਆਗੂ ਟੀਮ ਦਾ ਰੇਲਵੇ ਸਟੇਸ਼ਨ ਬਠਿੰਡਾ ਵਿਖੇ ਪਹੁੰਚਣ ਤੇ ਇਕਾਈ ਬਠਿੰਡਾ ਵੱਲੋਂ ਸਵਾਗਤ ਕੀਤਾ ਗਿਆ । ਇਕ ਮਈ ਨੂੰ ਟੀਚਰਜ਼ ਹੋਮ ਬਠਿੰਡਾ ਵਿਖੇ ਇਕਾਈ ਵੱਲੋਂ ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾਰਾਸ਼ਟਰ ਦੀ ਆਗੂ ਮਹਿਮਾਨ ਟੀਮ ਨਾਲ ਵਿਚਾਰ ਸਾਂਝੇ ਕਰਨ ਲਈ ਭਰਵੀਂ ਬੈਠਕ ਕੀਤੀ ਗਈ ਜੋ ਇਕ ਸੈਮੀਨਾਰ ਹੋ ਨਿੱਬੜੀ ।

ਸੰਮਤੀ ਦੀ ਟੀਮ ਦੇ ਆਗੂ ਸ੍ਰੀ ਕੁਮਾਰ ਮੰਡਪੇ ਜੀ ਨੇ ਜੋਤਿਸ਼ ਅਤੇ ਹੋਰ ਅਜਿਹੇ ਗੈਰਵਿਗਿਆਨਕ ਧੰਦਿਆਂ ਬਾਰੇ ਵਿਚਾਰ ਸਾਂਝੇ ਕੀਤੇ । ਟੀਮ ਵਿਚ ਸ਼ਾਮਲ ਮੈਡਮ ਵੰਦਨਾ ਛਿੰਦੇ ਜੀ ਨੇ 'ਮਹਿਲਾਓਂ ਮੇਂ ਅੰਧ ਵਿਸ਼ਵਾਸ਼' ਵਿਸ਼ੇ ਤੇ ਬੋਲਦਿਆਂ ਮਹਾਰਾਸ਼ਟਰ ਦੀਆਂ ਔਰਤਾਂ ਵਿਚ ਪਾਏ ਜਾਂਦੇ ਅੰਧ-ਵਿਸ਼ਵਾਸ਼ ਬਾਰੇ ਜਾਣਕਾਰੀ ਦਿੱਤੀ ।

ਅੰਤ ਵਿੱਚ ਸੰਮਤੀ ਦੇ ਸੀਨੀਅਰ ਆਗੂ ਸ੍ਰੀ ਪੀ.ਐਨ.ਨਿਪਾਨੀਕਰ ਜੀ ਨੇ 'ਵਿਗਿਆਨਕ ਸੋਚ ਕੀ ਹੈ ? ਅਤੇ ਕਿਵੇਂ ਬਣਦੀ ਹੈ ?' ਵਿਸ਼ੇ ਤੇ ਦਿਲਚਸਪ ਅਤੇ ਭਾਵਪੂਰਤ ਤਕਰੀਰ ਕੀਤੀ ਜਿਸ ਤੋਂ ਹਾਜ਼ਰ ਮੈਬਰਾਂ ਨੂੰ ਬਹੁ-ਪੱਖੀ ਜਾਣਕਾਰੀ ਹਾਸਲ ਹੋਈ । ਸ੍ਰੀ ਭੂਰਾ ਸਿੰਘ ਸਰਜਾ ਮਹਿਮਾ ਨੇ ਵੀ ਬੈਠਕ ਨੂੰ ਸੰਬੋਧਨ ਕੀਤਾ ।

ਮਹੌਲ ਨੂੰ ਤਾਜ਼ਾ ਰੱਖਣ ਅਤੇ ਅਕਾਊਪੁਣੇ ਤੋਂ ਬਚਣ ਲਈ ਰਾਮ ਸਿੰਘ ਨਿਰਮਾਣ ਨੇ ਤਰਕਸ਼ੀਲ ਗੀਤ ਸੁਣਾਏ । ਸਟੇਜ ਸੰਚਾਲਨ ਰਣਜੀਤ ਸਿੰਘ ਜੋਨਲ ਪ੍ਰਧਾਨ ਨੇ ਕੀਤਾ ।

ਰਾਮ ਸਿੰਘ ਨਿਰਮਾਣ, ਪ੍ਰੈਸ ਸਕੱਤਰ

-ਇਕਾਈ ਚੰਡੀਗੜ੍ਹ :

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਚੰਡੀਗੜ੍ਹ ਇਕਾਈ

ਵੱਲੋਂ ਅਵਾਮੀ ਕਲਾ ਕੇਂਦਰ ਚੰਡੀਗੜ੍ਹ ਨਾਲ ਮਿਲ ਕੇ 23 ਮਾਰਚ 2002 ਨੂੰ ਸ਼ਹੀਦੇ ਆਜ਼ਮ ਭਗਤ ਸਿੰਘ ਦੇ ਸ਼ਹੀਦੀ ਦਿਵਸ ਉਤੇ ਪਿੰਡ ਕਜਹੇੜੀ ਵਿਖੇ ਮੈਡੀਕਲ ਕੈਂਪ ਲਗਾਇਆ ਗਿਆ। ਕੈਂਪ ਦੀ ਸ਼ੁਰੂਆਤ ਸ਼ਹੀਦ ਭਗਤ ਸਿੰਘ ਨੂੰ ਸ਼ਰਧਾਂਜਲੀ ਭੇਟ ਕਰਕੇ ਕੀਤੀ ਗਈ। ਹਾਜ਼ਰ ਲੋਕਾਂ ਨੂੰ ਕਾਮਰੇਡ ਚਮਨ ਲਾਲ, ਭਾਗ ਮੱਲ ਰਾਣਾ, ਪ੍ਰਿੰਸੀਪਲ ਰਮਾਂਕਾਂਤ ਅਤੇ ਸ.ਜੋਗਾ ਸਿੰਘ ਨੇ ਸੰਬੋਧਿਤ ਕੀਤਾ। ਕ੍ਰਿਸ਼ਨ ਰਾਹੀ ਅਤੇ ਪਰਮਿੰਦਰ ਕੌਰ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਕੈਂਪ ਦਾ ਉਦਘਾਟਨ ਡਾ.ਐਚ.ਕੇ.ਖਰਬੰਦਾ ਨੇ ਕੀਤਾ। ਇਸ ਕੈਂਪ ਦੌਰਾਨ 150 ਲੋਕਾਂ ਦਾ ਮੁਫਤ ਚੈਕ-ਅਪ ਕੀਤਾ ਗਿਆ ਅਤੇ ਮੁਫ਼ਤ ਦਵਾਈਆਂ ਦਿੱਤੀਆਂ ਗਈਆਂ।

ਜੋਗਾ ਸਿੰਘ

-ਇਕਾਈ ਬੇਲਾ(ਆਰਜ਼ੀ)

ਇਸ ਇਕਾਈ ਵੱਲੋਂ ਰੋਪੜ ਇਕਾਈ ਦੇ ਸਹਿਯੋਗ ਨਾਲ ਬੇਲਾ ਵਿਖੇ ਸੈਮੀਨਾਰ, ਟਰੇਨਿੰਗ ਵਰਕਸ਼ਾਪ ਦਾ ਪ੍ਰੋਗਰਾਮ ਕਰਵਾਇਆ ਗਿਆ। ਬੇਲਾ ਇਕਾਈ ਦੇ ਪ੍ਰਧਾਨ ਸ੍ਰੀ ਚਰਨ ਸਿੰਘ ਬੇਲਾ ਨੇ ਜੀ ਆਇਆਂ ਨੂੰ ਕਹਿੰਦਿਆਂ ਵੱਧ ਤੋਂ ਵੱਧ ਤਰਕਸ਼ੀਲ ਪ੍ਰੋਗਰਾਮ ਕਰਵਾਉਣ ਦਾ ਤਹੱਈਆ ਕੀਤਾ। ਸਰਪੰਚ ਪਰਵੇਸ਼ ਕੁਮਾਰ ਗੋਇਲ ਜੀ ਨੇ ਆਪਣੇ ਉਦਘਾਟਨੀ ਵਿਚਾਰ ਪੇਸ਼ ਕਰਦੇ ਹੋਏ ਕਿਹਾ,"ਜੇਕਰ ਬੇਲਾ ਵਿਖੇ ਪਹਿਲਾਂ ਤਰਕਸ਼ੀਲ ਕਮੇਟੀ ਬਣ ਜਾਂਦੀ ਤਾਂ ਮੈਂ ਹੁਣ ਤੱਕ ਪੱਕਾ ਤਰਕਸ਼ੀਲ ਮੈਂਬਰ ਬਣ ਜਾਣਾ ਸੀ। ਸਰਕਾਰ ਨੂੰ ਅਜਿਹੀ ਸਮਾਜਿਕ, ਅਗਾਂਹਵਧੂ ਅਤੇ ਵਿਗਿਆਨਕ ਜਥੇਬੰਦੀ ਦੀ ਵੱਧ ਤੋਂ ਵੱਧ ਮੱਦਦ ਕਰਨੀ ਚਾਹੀਦੀ ਹੈ।" ਸੂਬਾ ਸਕੱਤਰ ਸ੍ਰੀ ਭੂਰਾ ਸਿੰਘ ਨੇ "ਵੱਖ ਵੱਖ ਧਰਮਾਂ ਵਿੱਚ ਤਰਕਸ਼ੀਲਤਾ ਦਾ ਰੋਲ"ਦੇ ਵਿਸ਼ੇ ਤੇ ਲਗਭਗ ਦੋ ਘੰਟੇ ਆਪਣੇ ਵਿਚਾਰ ਪੇਸ਼ ਕੀਤੇ। ਸੂਬਾ ਪ੍ਰਚਾਰ ਸਕੱਤਰ ਸ੍ਰੀ ਰਾਮ ਸਵਰਨ ਲੱਖੇਵਾਲੀ ਨੇ ਮਾਨਸਿਕ ਰੋਗਾਂ ਬਾਰੇ, ਕੇਸ ਹੱਲ ਕਰਨ ਦੇ ਢੰਗ ਤਰੀਕਿਆਂ ਬਾਰੇ ਅਤੇ ਹਿਪਨੋਟਿਜ਼ਮ ਬਾਰੇ ਕਾਫੀ ਵਿਸਥਾਰ ਨਾਲ ਗੱਲਬਾਤ ਸਾਂਝੀ ਕੀਤੀ। ਲਗਭਗ 50 ਕੁ ਤਰਕਸ਼ੀਲ ਮੈਂਬਰ ਅਤੇ ਹਮਦਰਦ ਇਕੱਤਰ ਹੋਏ ਜਿਨ੍ਹਾਂ ਨੂੰ ਆਪਣੀ ਜਾਣ ਪਛਾਣ ਆਪ ਕਰਵਾਉਣ ਲਈ ਸਟੇਜ ਤੇ ਆਉਣ ਦਾ ਸਮਾਂ ਦਿੱਤਾ ਗਿਆ ਤਾਂ ਜੋ ਸਟੇਜ ਤੇ ਬੋਲਣ ਦਾ ਝਾਕਾ ਖੁੱਲ ਸਕੇ। ਜ਼ੋਨ ਪ੍ਰਧਾਨ ਲੈਕਚਰਾਰ ਗੁਰਮੀਤ ਸਿੰਘ ਖਰੜ ਜੀ ਨੇ ਆਪਣੇ ਸੰਖੇਪ ਅਤੇ ਠੋਸ ਵਿਚਾਰਾਂ ਰਾਹੀਂ ਵਿਗਿਆਨਕ ਸੋਚ ਪ੍ਰਫੁੱਲਤ ਕਰਨ ਤੇ ਜ਼ੋਰ ਦਿੱਤਾ। ਸ੍ਰੀ ਇਕਬਾਲ ਜੇ.ਈ. ਨੇ ਧੰਨਵਾਦ ਕਰਦਿਆਂ ਭਰੋਸਾ ਦਿਵਾਇਆ ਕਿ ਬੇਲਾ ਇਕਾਈ ਹੋਰ ਵੀ ਵੱਧ ਸਰਗਰਮੀ ਨਾਲ ਅੰਧਵਿਸ਼ਵਾਸ਼ਾਂ ਦੇ ਖਾਤਮੇ ਲਈ ਮੈਦਾਨੇ-ਏ-ਜੰਗ ਵਿੱਚ ਨਿੱਤਰੇਗੀ ਤਾਂ ਜੋ ਪਾਖੰਡੀਆਂ ਨੂੰ ਭਾਜੜਾਂ ਪੈ ਜਾਣ।

ਸੈਮੀਨਾਰ ਨੂੰ ਸਫਲ ਕਰਨ ਲਈ ਸਰਵਸ੍ਰੀ ਚਰਨ ਸਿੰਘ ਬੇਲਾ, ਇਕਬਾਲ ਜੇ.ਈ., ਮੋਹਣ ਡੱਲਾ, ਸੁਰਿੰਦਰ ਛਿੰਦਾ ਜਗਤਪੁਰ, ਅਰਵਿੰਦਰ ਰਿੰਕਾ, ਕੁਲਵਿੰਦਰ ਸਿੰਘ ਲਾਈਨ ਮੈਨ, ਜਸਵੀਰ ਬੇਲਾ, ਰਾਜ ਰਸੀਦਪੁਰੀ, ਰਾਜੂ, ਹਰਜਿੰਦਰ ਸਿੰਘ ਮਾਲਵਾ ਟੀ.ਪੀ.ਸੈਂਟਰ, ਝੱਲੀਆਂ ਖੁਰਦ, ਲੌਂਗੀਆਂ ਟੈਂਟ ਵਾਲਾ, ਜਗਤਾਰ ਫਿਰੋਜ਼ਪੁਰ, ਅਤੇ ਮੁਨਸ਼ਾ ਸਿੰਘ ਜਗਤਪੁਰ ਆਦਿ ਨੇ ਵਿਸ਼ੇਸ਼ ਰੋਲ ਅਦਾ ਕੀਤਾ।

ਸਟੇਜ ਦੀ ਕਾਰਵਾਈ ਮੋਹਣ ਡੱਲਾ (ਸੈਕਟਰੀ) ਨੇ ਬਹੁਤ ਵਧੀਆ ਢੰਗ ਨਾਲ ਚਲਾਈ ਜਦਕਿ ਸਟੇਜ ਸਕੱਤਰੀ ਲਈ ਵੀ ਇਹ ਟਰੇਨਿੰਗ ਵਰਕਸ਼ਾਪ ਹੀ ਸੀ।

ਅਜੀਤ ਪ੍ਰਦੇਸੀ, ਜ਼ੋਨਲ ਸਕੱਤਰ

-ਇਕਾਈ ਲੁਧਿਆਣਾ :1) 10 ਅਪ੍ਰੈਲ ਨੂੰ ਗਦਰੀ ਬਾਬਾ ਹਰੀ ਸਿੰਘ ਉਸਮਾਨ ਦੀ ਯਾਦ 'ਚ ਹੋਏ ਪਿੰਡ ਬੱਦੋਵਾਲ ਵਿਖੇ ਇੱਕ ਸਮਾਗਮ 'ਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੁਧਿਆਣਾ ਵੱਲੋਂ ਜਾਦੂ ਦੇ ਸ਼ੋਅ ਅਤੇ ਵਿਚਾਰ ਪੇਸ਼ ਕੀਤੇ ਗਏ ਜਿਸ ਵਿਚ ਤਰਕਸ਼ੀਲ ਆਗੂ ਜਸਵੰਤ ਜ਼ੀਰਖ ਅਤੇ ਗੁਰਮੇਲ ਸਿੰਘ ਵੱਲੋਂ ਸ਼ਮੂਲੀਅਤ ਕੀਤੀ ਗਈ।

2) 11 ਮਈ ਨੂੰ ਪਿੰਡ ਸਨੇਤ 'ਚ ਗਦਰੀ ਬਾਬਾ ਭਾਨ ਸਿੰਘ ਦੀ ਯਾਦ ਵਿਚ ਸਾਲਾਨਾ ਸਮਾਗਮ ਮਹਾਂ-ਸਭਾ ਵੱਲੋਂ ਕਰਵਾਇਆ ਗਿਆ ਜਿਸ ਵਿਚ ਇਸ ਯੂਨਿਟ ਵੱਲੋਂ ਜਾਦੂ ਦੇ ਸ਼ੋਅ, ਭਾਸ਼ਣ ਆਦਿ ਦਾ ਸਫਲ ਪ੍ਰਬੰਧ ਕੀਤਾ ਗਿਆ। ਇਸ ਪ੍ਰੋਗਰਾਮ ਵਿਚ ਜਰਨੈਲ ਸਿੰਘ, ਆਤਮਾ ਸਿੰਘ, ਜਸਵੰਤ ਜ਼ੀਰਖ, ਰਣਜੋਧ ਸਿੰਘ, ਗੁਰਮੇਲ ਸਿੰਘ, ਮਾ.ਭਜਨ ਸਿੰਘ ਆਦਿ ਵੱਲੋਂ ਪ੍ਰੋਗਰਾਮ ਦੀ ਸਫਲਤਾ ਵਿਚ ਮਹੱਤਵਪੂਰਣ ਯੋਗਦਾਨ ਪਾਇਆ ਗਿਆ।

3) 29 ਮਈ ਨੂੰ ਸਿਹਤ ਵਿਭਾਗ ਵੱਲੋਂ ਭਰੂਣ ਹੱਤਿਆ ਵਿਰੁੱਧ ਗੁਰੂ ਨਾਨਕ ਭਵਨ, ਲੁਧਿਆਣਾ ਵਿਖੇ ਸੈਮੀਨਾਰ ਦਾ ਪ੍ਰਬੰਧ ਕੀਤਾ ਗਿਆ। ਤਰਕਸ਼ੀਲ ਸੁਸਾਇਟੀ ਦੀ ਲੁਧਿਆਣਾ ਇਕਾਈ ਵੱਲੋਂ ਜਸਵੰਤ ਜ਼ੀਰਖ ਅਤੇ ਗੁਰਮੇਲ ਸਿੰਘ ਵੱਲੋਂ ਜਾਦੂ ਦੇ ਸ਼ੋਅ ਅਤੇ ਲੈਕਚਰ ਲਾਮਬੰਦ ਕੀਤਾ ਗਿਆ।

ਆਤਮਾ ਸਿੰਘ, ਸਕੱਤਰ

4) ਪਿਛਲੇ ਦਿਨੀਂ ਇਕ ਧਾਰਮਿਕ ਅਸਥਾਨ ਅੰਦਰ ਲੜਕੀ ਨੂੰ ਬੰਦੀ ਬਣਾਕੇ, ਸੇਵਾਦਾਰਾਂ ਵੱਲੋਂ ਲਗਾਤਾਰ ਤਿੰਨ ਦਿਨ ਜਬਰਦਸਤੀ ਬਲਾਤਕਾਰ ਕਰਨ ਦੀ ਘਟਨਾ ਵਿਰੁੱਧ ਲੁਧਿਆਣਾ ਯੂਨਿਟ ਵੱਲੋਂ ਇਕ ਵਫਦ ਨੇ ਡੀ.ਸੀ.ਸਾਹਿਬ ਨੂੰ ਮਿਲਕੇ ਮੰਗ ਕੀਤੀ ਕਿ ਇਸ ਘਟਨਾ ਲਈ ਜਿੰਮੇਵਾਰ ਧਾਰਮਿਕ ਅਸਥਾਨ ਦੇ ਮੁਖੀ ਅਤੇ ਸੇਵਾਦਾਰਾਂ ਵਿਰੁੱਧ ਫੌਰੀ ਤੌਰ ਤੇ ਸਖਤ ਕਾਰਵਾਈ ਕੀਤੀ ਜਾਵੇ। ਜੋਨ ਪ੍ਰਧਾਨ ਹਰਭਜਨ ਸਿੰਘ ਦੀ ਅਗਵਾਈ 'ਚ ਤਰਕਸ਼ੀਲ ਆਗੂਆਂ ਜਸਵੰਤ ਜੀਰਖ ਅਤੇ ਗੁਰਮੇਲ ਸਿੰਘ ਵਲੋਂ ਯਾਦ ਕਰਵਾਇਆ ਗਿਆ ਕਿ ਅਸੀਂ ਪਹਿਲਾਂ ਵੀ ਜ਼ਿਲਾ ਪ੍ਰਸ਼ਾਸ਼ਨ ਨੂੰ ਚੌਕਸ ਕਰਦੇ ਆ ਰਹੇ ਹਾਂ ਕਿ ਧਰਮ ਅਤੇ ਜੋਤਿਸ਼ ਦੇ ਨਾਂਅ ਹੇਠ ਤਾਂਤਰਿਕਾਂ, ਜੋਤਿਸ਼ੀਆਂ ਅਤੇ ਬਾਬਿਆਂ ਵੱਲੋਂ ਸਥਾਪਤ ਕੀਤੇ ਡੇਰਿਆਂ ਅੰਦਰ ਛੁਪਕੇ ਸਮਾਜ ਵਿਰੋਧੀ ਅਨਸਰ ਗਲਤ ਕਾਰਵਾਈਆਂ ਕਰ ਰਹੇ ਹਨ। ਉਹਨਾਂ ਮੰਗ ਕੀਤੀ ਕਿ ਇਨ੍ਹਾਂ ਥਾਵਾਂ ਦੀ ਸਕਰੀਨਿੰਗ ਕੀਤੀ ਜਾਵੇ ਅਤੇ ਇਨ੍ਹਾਂ ਸਥਾਨਾਂ ਨੂੰ ਲੋਕਾਂ ਦੀਆਂ ਨਿੱਜੀ ਧਾਰਮਿਕ ਭਾਵਨਾਵਾਂ ਦੀ ਪੂਰਤੀ ਅਤੇ ਸਹੀ ਮਾਅਨਿਆਂ 'ਚ ਲੋਕ ਸੇਵਾ ਸੰਸਥਾਵਾਂ ਬਣਾਇਆ ਜਾਵੇ। ਅਜਿਹਾ ਕਰਕੇ ਹੀ ਪ੍ਰਸ਼ਾਸ਼ਨ, ਅੰਗਰੇਜ ਹਾਕਮਾਂ ਵਲੋਂ ਉਭਾਰੇ ਲੋਕਾਂ ਨੂੰ ਧਰਮ ਦੇ ਆਧਾਰ ਤੇ ਵੰਡਣ ਤੇ ਫਿਰਕੂ ਅੱਗ ਤੋਂ ਬਚਾਉਣ ਲਈ ਗੁਰੂ ਨਾਨਕ ਦੇਵ ਜੀ ਵੱਲੋਂ ਮੱਕੇ 'ਚ ਜਾਕੇ ਉਭਾਰੇ ਇਸ ਵਿਚਾਰ 'ਚ ਝੋਕਣ ਦੇ ਢੰਗ ਨੂੰ ਲਾਗੂ ਕਰ ਸਕਦਾ ਹੈ ਕਿ ਸਚਾਈ (ਰੱਬ) ਕਿਸੇ ਚਾਰਦੀਵਾਰੀ 'ਚ ਕੈਦ ਨਹੀਂ ਸਗੋਂ ਇਹ ਤਾਂ ਹਰ ਮਨੁਖ ਦੇ ਮਨ ਅੰਦਰ ਹੈ। ਗੁਰੂ ਨਾਨਕ ਦੇਵ ਜੀ ਦਾ ਕਹਿਣਾ ਸੀ ਕਿ ਮੂੰਹੋ ਉਚੀ ਉਚੀ 'ਅੱਲਾ ਅੱਲਾ' ਦਾ ਹੋਕਾ ਦੇਣ ਨਾਲ ਨਹੀਂ ਸਗੋਂ ਆਪਣੇ ਅਮਲਾਂ ਨੂੰ ਸੱਚਾ ਬਨਾਉਣ ਨਾਲ ਹੀ ਅਸਲ ਸਮਾਜ ਸੇਵਾ ਕੀਤੀ ਜਾ ਸਕਦੀ ਹੈ। ਤਰਕਸ਼ੀਲ ਆਗੂਆਂ ਨੇ ਲੋਕਾਂ ਨੂੰ ਵੀ ਅਪੀਲ ਕੀਤੀ ਕਿ ਉਹ ਗੁਰੂ ਨਾਨਕ ਦੇ ਸੋਚਣ ਢੰਗ ਨੂੰ ਆਪਣਾ ਸੋਚਣ ਢੰਗ ਬਣਾਉਣ ਨਾ ਕਿ ਗੁਰੂਡੰਮਾ ਦੇ ਮਾਇਆਵਾਦੀ ਜਾਲ 'ਚ ਫਸ ਕੇ ਆਪਣੀ ਮਾਨਸਿਕ, ਸਰੀਰਕ, ਅਤੇ ਆਰਥਿਕ ਲੁੱਟ ਕਰਵਾਉਣ। ਡੀ.ਸੀ.ਸਾਹਿਬ ਵੱਲੋਂ ਵਫਦ ਨਾਲ ਸਹਿਮਤ ਹੁੰਦਿਆਂ ਮੰਗਾਂ ਉਪਰ ਗੰਭੀਰਤਾ ਨਾਲ ਗੌਰ ਕਰਨ ਦਾ ਵਿਸ਼ਵਾਸ਼ ਦਿਵਾਇਆ। ਵਿਨ ਟੀ.ਵੀ. ਵੱਲੋਂ ਉਸ ਧਾਰਮਿਕ ਅਸਥਾਨ ਦੇ ਮਾਲੀ ਦੇ ਬਿਆਨ ਰਾਹੀਂ ਦਿਖਾਈ ਇਹ ਗੱਲ ਕਿ ਇਥੇ ਲੰਬੇ ਸਮੇਂ ਤੋਂ ਅਜਿਹਾ ਕੁਝ ਹੋ ਰਿਹਾ ਹੈ, ਇਸ ਘਟਨਾ ਦੀ ਗੰਭੀਰਤਾ ਨੂੰ ਪ੍ਰਗਟ ਕਰਦੀ ਹੈ। ਪਰ ਦੇਖਣਾ ਇਹ ਹੈ ਕਿ ਕੀ ਪ੍ਰਸ਼ਾਸ਼ਨ ਅਜਿਹੇ ਅਨਸਰਾਂ ਵਿਰੁਧ ਕਾਰਵਾਈ ਕਰਕੇ ਲੋਕ ਸੇਵਾ ਕਰਦਾ ਹੈ ਜਾਂ ਸਿਆਸੀ ਚੌਧਰੀਆਂ ਦੇ ਦਬਾਅ ਅਧੀਨ ਸਾਰੀ ਗੱਲ ਗੋਲਮੋਲ ਹੋ ਜਾਂਦੀ ਹੈ।

ਰਜਿੰਦਰ ਕਿਦਵਾਈ, ਪ੍ਰੈਸ ਸਕੱਤਰ

- ਇਕਾਈ ਧਰੀ :

ਤਰਕਸ਼ੀਲ ਸੁਸਾਇਟੀ ਦੀ ਇਸ ਇਕਾਈ ਵੱਲੋਂ ਮਿਤੀ 16.6.02 ਨੂੰ ਧੂਰੀ ਸ਼ਹਿਰ ਵਿੱਚੋਂ ਦੀ ਹੁੰਦਾ ਹੋਇਆ ਤਰਕਸ਼ੀਲ ਚੇਤਨਾ ਕਾਫਲਾ ਪਿੰਡ ਕਹੇਰੂ, ਜਹਾਂਗੀਰ ਅਤੇ ਘਨੌਰੀ ਕਲਾਂ ਵਿੱਚੋਂ ਦੀ ਕੱਢਿਆ ਗਿਆ।

ਤਰਕਸ਼ੀਲ ਭਾਸ਼ਨ : ਸ੍ਰ.ਲਾਲ ਸਿੰਘ, ਰਤਨ ਸਿੰਘ, ਸੁਖਦੇਵ, ਕੁਲਵਿੰਦਰ ਬੰਟੀ, ਰਾਮ ਕੁਮਾਰ।

ਜਾਦੂ ਦੇ ਟਰਿੱਕ: ਰਾਮ ਕੁਮਾਰ, ਕੁਲਵਿੰਦਰ ਬੰਟੀ, ਸੁਖਦੇਵ ਧੂਰੀ ਅਤੇ ਮਨਜੀਤ।

ਰਤਨ ਸਿੰਘ ਪ੍ਰਧਾਨ

ਸਫਾ 37 ਦੀ ਬਾਕੀ

ਕਾਟਵਾਂ ਉਤਰ ਦਿੱਤਾ। ਉਹ ਇਹ ਵੀ ਭੁੱਲ ਗਿਆ ਸੀ ਕਿ ਉਸ ਦੇ ਘਰੇ ਬੈਠਾ ਹੈ। ਹੁਣ ਸਿਆਣਾ ਅਸਲੀ ਗੱਲ 'ਤੇ ਆਕੇ, ਹੱਥ ਜੋੜ ਕੇ ਕਹਿਣ ਲੱਗਿਆ,'ਸਰਦਾਰ ਜੀ, ਕਿਉਂ ਪਰਦੇ ਫੁਰਲਾਉਨੈਂ, ਮੇਰੇ ਕੋਲ ਕੁਸ਼ ਨੀਂ ਹੈਗਾ। ਇਹ ਗੱਦੀ ਜਿਹੀ ਲਾ ਕੇ ਚਾਰ ਪੈਸੇ ਕਮਾ ਲਈਦੇ ਨੇ। ਮੇਰੇ ਕੋਲ ਤਾਂ ਬਾਪ-ਦਾਦੇ ਦੀ ਕੁਝ ਕੁ ਹੀ ਪੈਲੀ ਐ ਮਸਾਂ। ਕੀ ਗੰਜੀ ਨਹਾਊ ਤੇ ਕੀ ਨਿਚੋੜੂ ? ਅਹਿ ਸਾਰਾ ਕੁਸ਼ ਇਸੇ ਕਾਰੋਬਾਰ ਦੀ ਦੇਣ ਐ। ਤੇਰੇ ਮੂਹਰੇ ਬੰਨੇ ਹੱਥ। ਮੇਰਾ ਵੀਰ ਰਹਿ ਲੈ ਜਿੰਨਾ ਮਰਜ਼ੀ। ਨਾਲੇ ਭਲਾਂ ਦੀ ਆਉਣ ਜਾਣ ਦਾ ਕਿਰਾਇਆ ਲੈ ਲੈ, ਪਰ ਦੇਖੀਂ ਮੇਰਾ ਭਾਂਡਾ ਨਾ ਭੰਨਦੀਂ। ਤੇਰਾ ਜੱਟ ਭਾਈ ਆਂ। ਨਾਲੇ ਬਾਈ ਜੀ, ਦੁਨੀਆਂ ਲੁੱਟਣ ਕੰਨੀਓਂ ਪਈ ਐ। ਤੂੰ ਹੀ ਦੱਸ ਜੇ ਮੈਂ ਏਨੀਆਂ ਕਲਾਵਾਂ ਜੋਗਾ ਹੋਵਾਂ ਤਾਂ ਹਮਾਤੜ ਤਮਾਤੜ ਤੋਂ ਕਿਉਂ ਦਸ-ਦਸ ਰੁਪਈਏ 'ਕੱਠੇ ਕਰਾਂ। ਮੈਂ ਖੁਦ ਹੀ ਨਾ ਲੋਕਾਂ ਦੇ ਘਰਾਂ 'ਚੋਂ ਚੋਰੀਓਂ ਪੈਸੇ ਕੱਢ ਲਾਂ।' ਸਿਆਣੇ ਦੇ ਚਿਹਰੇ 'ਤੇ ਤਰਸ, ਦਰਦ, ਲਾਚਾਰੀ ਵਰਗਾ ਬਹੁਤ ਕੁਝ ਸੀ। ਹਰਨੇਕ ਸਿਹੁੰ ਗੰਭੀਰ ਹੋ ਕੇ ਕਹਿਣ ਲੱਗਿਆ, 'ਮੈਂ ਤਾਂ ਕੀ ਲੈਣਾ ਸਰਦਾਰ ਜੀ, ਪਰ ਊਂ ਇਹ ਲੋਕਾਂ ਦੇ ਲਹੂ ਦੀਆਂ ਘੁੱਟਾਂ ਨੇ। ਦੇਣੀਆਂ ਪੈਣਗੀਆਂ। ਨਾਲੇ ਘਬਰਾ ਨਾ। ਮੈ ਤੇਰੇ ਘਰੇ ਨੀ ਰਹਿੰਦਾ। ਓਧਰ ਗੁਰਮੁਖ ਮੋਘੇਦਾਰ ਮੇਰਾ ਰਿਸ਼ਤੇਦਾਰ ਹੈ। ਮੈਂ ਤਾਂ ਉਥੇ ਰਾਤ ਕੱਟੂੰ।' ਹਰਨੇਕ ਨੇ ਜਦੋਂ ਗੱਲ ਮੁਕਾਈ ਤਾਂ ਸਾਡੇ ਚਿਹਰਿਆਂ ਤੇ ਮੁਸਕਾਨ ਸੀ। ਪਰ ਮਨ 'ਚ ਕਿੰਨੇ ਹੀ ਸਵਾਲ ਸਨ। ਮੰਦੀ ਆਰਥਿਕਤਾ ਦੇ, ਕਾਣੀ ਵੰਡ, ਵਹਿਮਾਂ-ਭਰਮਾਂ ਤੇ ਅਨਪੜਤਾ ਦੇ।

## ਇੱਕ ਵਿਚਾਰ: ਭਨਿਆਰਾ ਵਾਲੇ ਦੇ ਬਹਾਨੇ

ਸਾਧ-ਸਿਆਸਤ ਨੇ ਪਹਿਲਾਂ ਹੀ ਪੰਜਾਬ ਦਾ ਬਹੁਤ ਨੁਕਸਾਨ ਕੀਤਾ ਹੈ ਅਤੇ ਹੁਣ ਵੀ ਕਰਨਾ ਹੈ। ਪਿਆਰਾ ਸਿੰਘ ਭਨਿਆਰਾ ਤਾਂ ਇਸ ਸਿਆਸਤ ਦਾ ਸਿਰਫ ਇਕ ਨਿੱਕਾ ਜਿਹਾ ਮੋਹਰਾ ਹੈ। ਤਾਂ ਹੀ ਉਸ ਵਿਰੁਧ ਕਾਰਵਾਈ ਕੀਤੀ ਜਾ ਰਹੀ ਹੈ। ਉਸ ਤੋਂ ਕਿਤੇ ਵੱਡੇ ਸਾਧ ਸਿੱਖੀ-ਸਿਆਸਤ ਵਿਚ ਸਰਗਰਮ ਹਨ। ਪੰਜਾਬ ਦੀ ਸਿਆਸਤ ਵਿਚ ਸਾਧਾਂ ਦੀ ਸ਼ੁਰੂ ਤੋਂ ਹੀ ਪੁੱਛ ਰਹੀ ਹੈ। ਪਰ ਹੁਣ ਤਾਂ ਸਭ ਸਿਆਸੀ ਪਾਰਟੀਆਂ ਨੇ ਵੋਟਾਂ ਦੀ ਖਾਤਰ ਹਰ ਕਿਸਮ ਦੇ ਸਾਧਾਂ ਨੂੰ ਹੱਲਾਸ਼ੇਰੀ ਦੇਣੀ ਸ਼ੁਰੂ ਕਰ ਦਿੱਤੀ ਹੈ। ਸੰਤ(ਜਾਂ ਸਾਧ) ਹੁਣ ਰਲ-ਮਿਲਕੇ ਵੀ ਸਿਆਸਤ ਵਿਚ ਆਉਣ ਲੱਗ ਪਏ ਹਨ। ਉਹਨਾਂ ਦੀਆਂ ਯੂਨੀਅਨਾਂ ਬਣ ਗਈਆਂ ਹਨ। ਇਹ ਬਹੁਤ ਹੀ ਮੰਦਭਾਗੀ ਗੱਲ ਹੈ। ਇਕ ਸੰਤ ਵੱਲੋਂ ਪਾਏ ਹੋਏ ਵਖਤ ਕਾਰਨ ਪੰਜਾਬ ਨੇ ਦਹਾਕਾ ਭਰ ਸੰਤਾਪ ਭੋਗਿਆ ਸੀ। ਪਤਾ ਨਹੀਂ ਹੁਣ ਵਾਲੇ ਸੰਤਾਂ-ਸਾਧਾਂ ਦੀ ਸਿਆਸਤ ਕੀ ਗੁਲ ਖਿਲਾਵੇਗੀ ? ਪਰ ਏਨੀ ਗੱਲ ਪੱਕੀ ਹੈ ਕਿ ਇਹ ਗੁਲ ਚੰਗਾ ਨਹੀਂ ਹੋਣਾ। ਦਲਬੀਰ ਸਿੰਘ, ਪੰਜਾਬੀ ਟ੍ਰਿਬਿਊਨ

# ਸਾਲਾਨਾ ਤਰਕਸ਼ੀਲ ਇਕੱਤਰਤਾ - ਇੱਕ ਰਿਪੋਰਟ

ਰਾਮ ਸਵਰਨ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ 27 ਅਪ੍ਰੈਲ ਨੂੰ ਸਰਕਾਰੀ ਹਾਈ ਸਕੂਲ, ਬਰਨਾਲਾ ਵਿਖੇ ਸਾਲਾਨਾ ਇਕੱਤਰਤਾ ਕਰਵਾਈ ਗਈ ਜਿਸ ਵਿੱਚ ਸੂਬਾ ਕਾਰਜਕਾਰਨੀ ਤੋਂ ਇਲਾਵਾ ਸਮੁੱਚੇ 10 ਜੋਨਾਂ ਦੇ ਪ੍ਰਧਾਨ ਤੇ ਪੰਜਾਬ ਵਿਚਲੀਆਂ ਸਮੁੱਚੀਆਂ ਤਰਕਸ਼ੀਲ ਇਕਾਈਆਂ ਦੇ ਆਗੂਆਂ ਨੇ ਸ਼ਮੂਲੀਅਤ ਕੀਤੀ। ਇਕੱਤਰਤਾ ਵਿੱਚ ਸ਼ਾਮਲ ਹੋਣ ਲਈ ਅੰਧ ਸ਼ਰਧਾ ਨਿਰਮੂਲਨ ਸੰਮਤੀ, ਮਹਾਂਰਾਸ਼ਟਰ ਦੀ ਤਿੰਨ ਮੈਂਬਰੀ ਟੀਮ, ਜਿਸ ਵਿੱਚ ਸ੍ਰੀ ਪੀ.ਐਨ.ਨਿਪਾਨੀਕਰ, ਕੁਮਾਰ ਮੰਡਪੇ ਤੇ ਸ੍ਰੀਮਤੀ ਵੰਦਨਾ ਸ਼ਿੰਦੇ ਸ਼ਾਮਲ ਸਨ, ਬਰਨਾਲਾ ਵਿਖੇ ਪਹੁੰਚੀ। ਇਕੱਤਰਤਾ ਦੀ ਸ਼ੁਰੂਆਤ ਮਰਹੂਮ ਸੂਬਾ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਸਬੰਧੀ ਦੋ ਮਿੰਟ ਦਾ ਮੋਨ ਧਾਰ ਕੇ ਸ਼ਰਧਾਂਜਲੀ ਭੇਂਟ ਕਰਨ ਉਪਰੰਤ ਕੀਤੀ ਗਈ

ਸੂਬਾ ਜਨਰਲ ਸਕੱਤਰ ਸ੍ਰੀ ਭੂਰਾ ਸਿੰਘ ਨੇ ਮਹਾਂਰਾਸ਼ਟਰ ਤੋਂ ਆਏ ਸੰਮਤੀ ਦੇ ਆਗੂਆਂ ਨਾਲ ਜਾਣ-ਪਹਿਚਾਣ ਕਰਵਾਉਂਦਿਆਂ ਇਕੱਤਰਤਾ ਵਿਚ ਹਾਜ਼ਰ ਡੈਲੀਗੇਟਾਂ ਨੂੰ ਜੀ ਆਇਆ ਨੂੰ ਆਖਿਆ। ਐਕਟਿੰਗ ਸੂਬਾ ਪ੍ਰਧਾਨ ਸ੍ਰੀ ਬਲਵਿੰਦਰ ਬਰਨਾਲਾ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿੱਚ ਤਰਕਸ਼ੀਲ ਲਹਿਰ ਦੇ ਰਸਤੇ 'ਚ ਆਉਂਦੀਆਂ ਮੁਸ਼ਕਲਾਂ ਦਾ ਜ਼ਿਕਰ ਕਰਦਿਆਂ ਗੁਜਰਾਤ ਦੇ ਫ਼ਿਰਕੂ ਦੰਗਿਆਂ ਦੀ ਤਿੱਖੀ ਆਲੋਚਨਾ ਕੀਤੀ। ਉਨ੍ਹਾਂ ਆਖਿਆ ਕਿ ਸਾਡਾ ਰਸਤਾ ਚੁਣੌਤੀਆਂ ਭਰਪੂਰ ਹੈ ਪਰ ਲਹਿਰ ਦੇ ਪਾਸਾਰ ਲਈ ਅਸੀਂ ਇਸ ਰਸਤੇ ਤੇ ਸਿਦਕਦਿਲੀ ਨਾਲ ਅੱਗੇ ਵਧਣਾ ਹੈ। ਉਹਨਾਂ ਮਹਾਂਰਾਸ਼ਟਰ ਤੋਂ ਆਪਣੇ ਤਜਰਬੇ ਸਾਂਝੇ ਕਰਨ ਲਈ ਆਏ ਸੰਮਤੀ ਦੇ ਆਗੂਆਂ ਦਾ ਵਿਸ਼ੇਸ਼ ਧੰਨਵਾਦ ਕੀਤਾ। ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾਂਰਾਸ਼ਟਰ ਦੇ ਨੈਸ਼ਨਲ ਕੋਆਰਡੀਨੇਸ਼ਨ ਵਿੰਗ ਦੇ ਇੰਚਾਰਜ ਸ੍ਰੀ ਪੀ.ਐਨ.ਨਿਪਾਨੀਕਰ ਨੇ ਇਕੱਤਰਤਾਂ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਅਸੀਂ ਸਿਖਾਉਣ ਲਈ ਨਹੀਂ ਸਿੱਖਣ ਲਈ ਆਏ ਹਾਂ। ਸਾਡੀ ਮੰਜ਼ਿਲ ਇੱਕ ਹੈ। ਅੰਧ ਸ਼ਰਧਾ 'ਚ ਗ੍ਰਸਤ ਹੋਏ ਭਾਰਤੀ ਸਮਾਜ ਨੂੰ ਵਿਗਿਆਨਕ ਸੋਚ ਦੇ ਲੜ ਲਾਉਣਾ ਸਾਡਾ ਉਦੇਸ਼ ਹੈ। ਉਹਨਾਂ ਆਪਣੇ ਰਾਜ ਵਿੱਚ ਅੰਧ ਸ਼ਰਧਾ ਖਿਲਾਫ ਚਲਾਈ ਜਾ ਰਹੀ ਲਹਿਰ ਬਾਰੇ ਸੰਖੇਪ ਜਾਣਕਾਰੀ ਦਿੱਤੀ। ਇਕੱਤਰਤਾ ਨੂੰ ਸੂਬਾ ਵਿਤ ਸਕੱਤਰ ਸ੍ਰੀ ਰਜਿੰਦਰ ਭਦੌੜ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਤੇ ਸ੍ਰੀ ਜਾਗੀਰ ਸਿੰਘ ਜਗਤਾਰ (ਪੰਜਾਬੀ ਟ੍ਰਿਬਿਊਨ) ਤੇ ਸ੍ਰੀ ਬੂਟਾ ਸਿੰਘ ਚੌਹਾਨ(ਰੋਜ਼ਾਨਾ ਅਜੀਤ) ਵੀ ਹਾਜ਼ਰ ਸਨ।

ਇਕੱਤਰਤਾ ਦੇ ਉਦਘਾਟਨੀ ਦੌਰ ਉਪਰੰਤ ਸੂਬਾ ਸਕੱਤਰ ਸ੍ਰੀ ਭੂਰਾ ਸਿੰਘ ਨੇ ਪਿਛਲੇ ਸਾਲ ਦੀ ਕਾਰਗੁਜ਼ਾਰੀ ਬਾਰੇ ਰਿਪੋਰਟਿੰਗ ਕੀਤੀ। ਇਸਤੋਂ ਬਾਅਦ ਜੈਤੋ ਇਕਾਈ ਵੱਲੋਂ ਆਏ ਡੈਲੀਗੇਟ ਵਜੋਂ ਸ੍ਰੀ ਹੇਮਰਾਜ ਸਟੈਨੋ ਨੇ ਆਪਣੇ ਵੱਲੋਂ ਬਕਾਇਦਾ ਲਿਖਤੀ ਤੌਰ ਤੇ "ਪਿਛਲੇ ਵਿਉਂਤੇ ਕੰਮਾਂ ਦਾ ਲੇਖਾ-ਜੋਖਾ ਅਤੇ ਕਾਰਜ-ਵਿਉਂਤ" ਪੜੀ। ਆਪਣੀ ਰਿਪੋਰਟ ਵਿੱਚ ਮਹੱਤਵਪੂਰਨ ਮੁੱਦੇ ਉਠਾਉਂਦਿਆਂ ਉਹਨਾਂ ਆਖਿਆ ਕਿ ਸੂਬਾ ਕਮੇਟੀ ਵੱਲੋਂ ਲਏ ਗਏ ਫੈਸਲੇ ਪੂਰੀ ਤਰ੍ਹਾਂ ਲਾਗੂ ਨਹੀਂ ਹੋਏ, ਨਾ ਫੈਸਲਿਆਂ ਤੇ ਨਜ਼ਰਸਾਨੀ ਕੀਤੀ ਜਾਂਦੀ ਹੈ ਜਿਸਦੇ ਕਾਰਨ ਵਜੋਂ ਅੱਜ ਸਾਡੀ ਜਥੇਬੰਦੀ ਦੀ ਖੜੋਤ ਦੀ ਸਥਿਤੀ ਬਣੀ ਹੋਈ ਹੈ। ਸੂਬਾਈ ਪੱਧਰ ਤੇ ਵੀ ਅਸੀਂ ਪੇਸ਼ਾਵਰ ਤਰਕਸ਼ੀਲਾਂ ਦੀ ਟੀਮ ਪੈਦਾ ਨਹੀਂ ਕਰ ਸਕੇ ਤੇ ਨਾ ਹੀ ਥੱਲਿਉਂ ਟੀਮਾਂ ਵਿਕਸਿਤ ਹੋ ਰਹੀਆਂ ਹਨ। ਜਥੇਬੰਦੀ ਅੰਦਰ ਸਮੂਹਿਕ ਰੂਪ ਵਿੱਚ ਕੰਮ ਕਰਨ ਦੀ ਥਾਂ ਵਿਅਕਤੀਵਾਦੀ ਰੁਚੀਆਂ ਭਾਰੂ ਹਨ ਜੋ ਠੀਕ ਨਹੀਂ।ਇਸਤੋਂ ਅੱਗੇ ਉਨ੍ਹਾਂ ਕਿਹਾ ਕਿ ਜਥੇਬੰਦੀ ਦਾ ਫੈਲਾਅ ਕਰੀ ਜਾ ਰਹੇ ਹਾਂ ਤੇ ਜੋ ਪਹਿਲਾ ਕੰਮ ਹੈ ਉਸਤੇ ਘੱਟ ਜ਼ੋਰ ਲਗਾਇਆ ਜਾ ਰਿਹਾ ਹੈ। ਮੈਗਜ਼ੀਨ ਸਬੰਧੀ ਵਿਚਾਰ ਪ੍ਰਗਟ ਕਰਦਿਆਂ ਉਨ੍ਹਾਂ ਕਿਹਾ ਕਿ ਭਾਵੇਂ ਅਸੀਂ ਇਸ ਵਿੱਚ ਕਾਫੀ ਸੁਧਾਰ ਲਿਆਂਦਾ ਹੈ ਪਰ ਫਿਰ ਵੀ ਭਖਵੇਂ ਵਿਸ਼ਿਆਂ ਵੱਲ ਪੂਰਾ ਧਿਆਨ ਨਹੀਂ ਦਿੱਤਾ ਜਾ ਰਿਹਾ। ਪ੍ਰਕਾਸ਼ਨ ਸਬੰਧੀ ਉਨ੍ਹਾਂ ਕਿਹਾ ਕਿ ਪ੍ਰਕਾਸ਼ਕੀ ਬੋਰਡ ਨੂੰ ਚਾਹੀਦਾ ਹੈ ਕਿ ਉਹ ਕਿਤਾਬ ਛਾਪਣ ਵੇਲੇ ਉਸ ਵਿਚਲੀ ਸਮਝ ਵਿਚਾਰ ਲਵੇ ਤਾਂਕਿ ਗਲਤ ਸਮਝ ਪੇਸ਼ ਕਰਕੇ ਸਮਾਂ, ਸ਼ਕਤੀ, ਧਨ ਵੀ ਵਿਅਰਥ ਜਾਂਦਾ ਹੈ ਤੇ ਜਥੇਬੰਦੀ ਦਾ ਅਕਸ ਵੀ ਭੈੜਾ ਬਣਦਾ ਹੈ। ਉਨ੍ਹਾਂ ਇਸ ਸਬੰਧੀ ਸ੍ਰੀ ਬਲਵਿੰਦਰ ਬਰਨਾਲਾ ਜੀ ਵੱਲੋਂ ਲਿਖੀ ਕਿਤਾਬ "ਮਨੋਰੋਗ-ਕਾਰਨ ਤੇ ਇਲਾਜ" ਦਾ ਹਵਾਲਾ ਦਿੰਦਿਆਂ ਦੱਸਿਆ ਕਿ ਭਾਵੇਂ ਬਰਨਾਲਾ ਜੀ ਦੀ ਇਹ ਸਮਝ ਨਹੀਂ ਵੀ ਹੈ, ਪਰ ਇਸ ਵਿੱਚ ਜੀਨਜ਼ ਥਿਊਰੀ ਪੇਸ਼ ਕੀਤੀ ਗਈ ਹੈ ਅਤੇ ਸਫਾ 139 ਹੈ ਹੀ ਨਹੀਂ ਤੇ ਇਸੇ ਤਰ੍ਹਾਂ ਹੀ ਇਸਦੇ ਐਡੀਸ਼ਨ ਛਪੀ ਜਾ ਰਹੇ ਹਨ। ਇਸਤੋਂ ਅੱਗੇ ਕਾਰਜ-ਵਿਉਂਤ ਬਾਰੇ ਦਸਦਿਆਂ ਉਨ੍ਹਾਂ ਕਿਹਾ ਕਿ ਸੂਬਾ ਕਮੇਟੀ ਨੂੰ ਪਹਿਲਾਂ ਲਏ ਫੈਸਲਿਆਂ ਤੇ ਨਜ਼ਰਸਾਨੀ ਕਰਨੀ ਬਣਦੀ ਹੈ, ਸਮੂਹਿਕ ਰੂਪ ਵਿੱਚ ਕੰਮ ਕਰਨਾ ਚਾਹੀਦਾ ਹੈ, ਮੈਗਜ਼ੀਨ ਵਿੱਚ ਆਰਥਕਤਾ ਦੇ ਵਿਸ਼ੇ ਤੇ ਭਖਵੇਂ ਵਿਸ਼ਿਆਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਣਾ ਚਾਹੀਦਾ ਹੈ, ਸੈਮੀਨਾਰ ਜਾਂ ਵੱਡੇ ਪਰੋਗਰਾਮ ਕਰਵਾਉਣ ਤੇ ਘੱਟ ਜ਼ੋਰ ਦਿੰਦਿਆਂ ਸਮੂਹ ਇਕਾਈਆਂ ਦੀਆਂ ਮੀਟਿੰਗਾਂ ਕਰਵਾਕੇ ਉਨਾਂ ਦੇ ਬੌਧਿਕ ਪੱਧਰ ਤੇ ਮਾਨਸਿਕ ਪੱਧਰ ਉਚਾ ਚੁੱਕਣ ਨੂੰ ਪਹਿਲ ਦੇਣੀ ਚਾਹੀਦੀ ਹੈ ਅਤੇ ਜੋ ਸਾਡਾ ਕੰਮ ਪਹਿਲੇ ਖਿੱਤਿਆਂ ਅੰਦਰ ਚੱਲ ਰਿਹਾ ਹੈ ਉਸਤੇ ਜ਼ੋਰ ਦਿੰਦਿਆਂ ਬਾਕੀ ਬਚਦਾ ਸਮਾਂ ਤੇ ਸ਼ਕਤੀ ਬਾਹਰ ਵੱਲ ਕੰਮ ਨੂੰ ਵਧਾਉਣ ਤੇ ਧਿਆਨ ਦਿੱਤਾ ਜਾਣਾ ਚਾਹੀਦਾ ਹੈ(ਭਾਵੇਂ ਛੋਟ ਵਜੋਂ ਕਿਤੇ ਸਾਡੀ ਅਣਸਰਦੀ ਲੋੜ ਵਜੋਂ ਕੋਈ ਇਕਾਈ ਬਣਾਈ ਵੀ ਜਾ ਸਕਦੀ ਹੈ)।

ਇਸ ਤੋਂ ਬਾਅਦ ਇਸ ਰਿਪੋਰਟ ਤੇ ਬਹਿਸ ਵਿੱਚ ਹਿੱਸਾ ਲੈਂਦਿਆਂ ਬਲਵਿੰਦਰ ਬਰਨਾਲਾ ਨੇ ਪਿਛਲੀ ਕਾਰਗੁਜ਼ਾਰੀ ਤੇ ਤਸੱਲੀ ਪ੍ਰਗਟ ਕੀਤੀ ਅਤੇ ਕਿਹਾ ਕਿ ਜਥੇਬੰਦੀ ਖੜੋਤ ਵਿੱਚ ਜ਼ਰੂਰ ਹੈ। ਰਜਿੰਦਰ ਭਦੌੜ ਨੇ ਆਪਣੀ ਅੰਦਰੂਨੀ ਸਮਰੱਥਾ ਵਧਾਉਣ ਤੇ ਕੇਂਦਰਿਤ ਕਰਨ ਤੇ ਆਪਣੇ ਜੀਵਨ ਦਾ ਬੱਝਵਾਂ ਸਮਾਂ ਸੁਸਾਇਟੀ ਲਈ ਨਿਸ਼ਚਿਤ ਕਰਨ ਲਈ ਆਖਿਆ। ਇਸ ਮੁੱਦੇ ਤੇ ਹਰਦੀਪ ਟਾਂਡਾ, ਹਰਭਜਨ ਲੁਧਿਆਣਾ, ਸੁਖਵਿੰਦਰ ਬਾਗਪੁਰ, ਦਲਬੀਰ ਕਟਾਣੀ ਤੇ ਅਜੀਤ ਪ੍ਰਦੇਸੀ ਨੇ ਵੀ ਆਪਣੇ ਵਿਚਾਰ ਰੱਖੇ। ਸੁਸਾਇਟੀ ਦੇ ਕੰਮ-ਕਾਜ ਨੂੰ ਹੋਰ ਤੇਜ਼ ਕਰਨ ਬਾਰੇ ਸਾਰੇ ਆਗੂਆਂ ਨੇ ਨੋਟ ਕਰਵਾਇਆ। ਸੂਬਾ ਪ੍ਰਧਾਨ ਮਰਹੂਮ ਕ੍ਰਿਸ਼ਨ ਬਰਗਾੜੀ ਦੇ ਬੇਵਕਤ ਵਿਛੋੜੇ ਸਦਕਾ ਆਗੂ ਟੀਮ ਦੇ ਰੁਝੇਵੇਂ ਵਧਣ ਤੇ ਸੁਸਾਇਟੀ ਦੇ ਕੰਮ-ਕਾਰ ਪ੍ਰਭਾਵਿਤ ਹੋਣ ਬਾਰੇ ਵੀ ਚਰਚਾ ਹੋਈ। ਬੁਲਾਰਿਆਂ ਨੇ ਸੂਬਾ ਕਮੇਟੀ ਵੱਲੋਂ ਉਲੀਕੇ ਪ੍ਰੋਗਰਾਮ ਅਨੁਸਾਰ ਸਮੁੱਚੇ ਪੰਜਾਬ ਵਿੱਚ ਮੈਂਬਰਾਂ ਨੂੰ ਚੇਤੰਨ ਅਤੇ ਸਿੱਖਿਅਤ ਕਰਨ ਲਈ ਕੀਤੇ ਸੈਮੀਨਾਰਾਂ ਤੇ ਤਸੱਲੀ ਪ੍ਰਗਟ ਕੀਤੀ। ਪਿਛਲੇ ਸਾਲ ਕੀਤੀਆਂ ਸਰਗਰਮੀਆਂ ਦਾ ਲੇਖਾ ਜੋਖਾ ਕਰਦਿਆਂ ਜੋਨ ਪ੍ਰਧਾਨਾਂ ਨੇ ਆਪਣੇ ਆਪਣੇ ਖੇਤਰਾਂ ਅਧੀਨ ਆਉਂਦੀਆਂ ਇਕਾਈਆਂ ਦੀ ਰਿਪੋਰਟ ਪੇਸ਼ ਕੀਤੀ। ਚੰਡੀਗੜ੍ਹ ਜੋਨ ਦੇ ਪ੍ਰਧਾਨ ਗੁਰਮੀਤ ਸਿੰਘ, ਜਲੰਧਰ ਜੋਨ ਦੇ ਨਰਿੰਦਰ ਸਿੰਘ, ਬਰਨਾਲਾ ਜੋਨ ਦੇ ਸ੍ਰੀ ਪਰਮਵੇਦ, ਮੋਗਾ ਜੋਨ ਦੇ ਪ੍ਰਧਾਨ ਇਕਬਾਲ ਸਿੰਘ, ਹਰਭਜਨ ਸਿੰਘ ਜੋਨ ਲੁਧਿਆਣਾ, ਮੁਖਵਿੰਦਰ ਜੋਨ ਸਕੱਤਰ ਅੰਮ੍ਰਿਤਸਰ ਤੇ ਫਾਜ਼ਿਲਕਾ ਜੋਨ ਦੇ ਸ੍ਰੀ ਗਨਪਤ ਰਾਮ ਨੇ ਆਪਣੀਆਂ ਸਰਗਰਮੀਆਂ ਦਾ ਲੇਖਾ-ਜੋਖਾ ਡੈਲੀਗੇਟਾਂ ਸਾਹਮਣੇ ਪੇਸ਼ ਕੀਤਾ।

ਮੈਗਜ਼ੀਨ ਤੇ ਪ੍ਰਕਾਸ਼ਨ ਦੇ ਮੁੱਦੇ ਤੇ ਵੀ ਭਰਵੀਂ ਵਿਚਾਰ-ਚਰਚਾ ਹੋਈ। ਮੈਗਜੀਨ ਦੀ ਗਿਣਤੀ, ਇਸ ਵਿਚ ਛਪਦੇ ਮੈਟਰ ਤੇ ਵੰਡ-ਵੰਡਾਈ ਸਬੰਧੀ ਬੁਲਾਰਿਆਂ ਨੇ ਆਪਣੇ ਵਿਚਾਰ ਰੱਖੇ। ਮੈਟਰ ਵਿੱਚ ਹੋਰ ਸੁਧਾਰ ਕਰਨ, ਪਰੂਫ ਰੀਡਿੰਗ ਦੀਆਂ ਗਲਤੀਆਂ ਦਾ ਮੁਕੰਮਲ ਸੁਧਾਰ ਕਰਨ ਤੇ ਬੋਝਲ ਮੈਟਰ ਦੇਣ ਤੋਂ ਗੁਰੇਜ਼ ਕਰਨ ਦੇ ਸੁਆਲ ਉਭਰਕੇ ਸਾਹਮਣੇ ਆਏ। ਮੈਗਜ਼ੀਨ ਵਿੱਚ ਨਵੇਂ ਕਾਲਮ ਸ਼ੁਰੂ ਕਰਨ ਤੇ ਇਸਨੂੰ ਵਧੇਰੇ ਰੋਚਿਕ, ਪ੍ਰਭਾਵਸ਼ਾਲੀ ਬਣਾਉਣ ਲਈ ਸੁਹਿਰਦ ਯਤਨ ਜੁਟਾਉਣ ਦੀ ਲੋੜ ਤੇ ਜ਼ੋਰ ਦਿੱਤਾ ਗਿਆ। ਮੈਗਜ਼ੀਨ ਸਬੰਧੀ ਉਠੇ ਸਆਲਾਂ ਤੇ ਰਾਮ ਸਵਰਨ ਨੇ ਸੰਪਾਦਕੀ ਬੋਰਡ ਦਾ ਪੱਖ ਰੱਖਿਆ। ਪ੍ਰਕਾਸ਼ਨ ਦੇ ਮੁੱਦੇ ਤੇ ਬੁਲਾਰਿਆਂ ਨੇ ਸੁਸਾਇਟੀ ਵੱਲੋਂ ਨਵੀਆਂ ਪੁਸਤਕਾਂ ਨਾ ਛਾਪਣ ਸਬੰਧੀ ਇਤਰਾਜ਼ ਉਠਾਇਆ। ਪ੍ਰਕਾਸ਼ਕੀ ਬੋਰਡ ਦੀ ਕਾਰਗੁਜ਼ਾਰੀ ਸਬੰਧੀ ਬੁਲਾਰਿਆਂ ਨੇ ਆਪਣੇ ਵਿਚਾਰ ਰੱਖੇ। ਪੁਸਤਕਾਂ ਸਬੰਧੀ ਸੂਬਾ ਸਕੱਤਰ ਨੇ ਸਪਸ਼ਟ ਕੀਤਾ ਕਿ ਅਜਿਹਾ ਸੁਸਾਇਟੀ ਦੀ ਆਰਥਕ ਹਾਲਤ ਕਮਜ਼ੋਰ ਹੋਣ ਕਰਕੇ ਸੰਭਵ ਨਹੀਂ ਹੋ ਸਕਿਆ। ਸਟਾਕ ਵਿਚੋਂ ਪੁਰਾਣੀਆਂ ਪੁਸਤਕਾਂ ਪ੍ਰਭਾਵਸ਼ਾਲੀ ਟਾਈਟਲਾਂ ਨਾਲ ਛਪ ਰਹੀਆਂ ਹਨ। ਪ੍ਰਕਾਸ਼ਨ ਸਬੰਧੀ ਮੁੱਖ ਪ੍ਰਬੰਧਕ ਸੁਖਵਿੰਦਰ ਬਾਗਪੁਰ ਨੇ ਵੀ ਆਪਣੇ ਵਿਚਾਰ ਰੱਖੇ। ਬੁਲਾਰਿਆਂ ਨੇ ਪ੍ਰਕਾਸ਼ਕੀ ਬੋਰਡ ਨੂੰ ਸਰਗਰਮ ਕਰਕੇ ਪੁਸਤਕਾਂ ਨੂੰ ਪਹਿਲ ਦੇ ਆਧਾਰ ਤੇ ਛਾਪਣ ਦੀ ਲੋੜ ਤੇ ਜ਼ੋਰ ਦਿੱਤਾ। ਹਿੰਦੀ 'ਤਰਕਸ਼ੀਲ' ਆਰੰਭ ਕਰਨ ਤੇ ਤਸੱਲੀ ਪ੍ਰਗਟ ਕਰਦਿਆਂ ਬੁਲਾਰਿਆਂ ਨੇ ਇਸ ਸੁਹਿਰਦ ਯਤਨਾਂ ਨੂੰ ਹਿੰਦੀ ਖੇਤਰਾਂ ਵਿਚ ਲਿਜਾਣ ਲਈ ਆਖਿਆ।ਇਹਨਾਂ ਮੁੱਦਿਆਂ ਤੇ ਮੁਕੰਦ ਕਮਲ ਬਾਘਾ ਪੁਰਾਣਾ, ਗੁਰਮੀਤ ਖਰੜ, ਰੁਪਿੰਦਰ ਰਮਨ, ਪਵਨ ਕੁਮਾਰ ਰੱਤੋਂ, ਹਰਭਜਨ ਲੁਧਿਆਣਾ ਨੇ ਆਪਣੇ ਵਿਚਾਰ ਰੱਖੇ।

ਸੁਸਾਇਟੀ ਦੀ ਆਰਥਿਕ ਹਾਲਤ ਸਬੰਧੀ ਸੂਬਾ ਵਿਤ ਸਕੱਤਰ ਰਜਿੰਦਰ ਭਦੌੜ ਨੇ ਰਿਪੋਰਟ ਪੇਸ਼ ਕਰਦਿਆਂ ਸਮੁੱਚੀਆਂ ਇਕਾਈਆਂ ਵੱਲ ਖੜੇ ਬਕਾਇਆ ਦਾ ਲੇਖਾ-ਜੋਖਾ ਪੇਸ਼ ਕੀਤਾ। ਇਸ ਮੁੱਦੇ ਤੇ ਹੋਈ ਗੰਭੀਰ ਵਿਚਾਰ ਚਰਚਾ ਵਿੱਚ ਜੋਨ ਪ੍ਰਧਾਨਾਂ ਰਾਹੀਂ ਬਕਾਏ ਕਲੀਅਰ ਕਰਨ ਦੀ ਲੋੜ ਤੇ ਜ਼ੋਰ ਦਿੱਤਾ ਗਿਆ।

# ਸ਼ਰਧਾ ਅਤੇ ਅੰਧਸ਼ਰਧਾ

*( ਮਹਾਂਰਾਸ਼ਟਰ ਵਿੱਚ ਕੰਮ ਕਰਦੀ ਤਰਕਸ਼ੀਲ ਸੰਸਥਾ ਅੰਧਸ਼ਰਧਾ ਨਿਰਮੂਲਣ ਸਮਿਤੀ ਦੇ ਆਗੂ ਸ੍ਰੀ ਪੀ.ਐਨ.ਨਿਪਾਨੀਕਰ ਦੇ ਤਰਕਸ਼ੀਲ ਭਵਨ ਬਰਨਾਲਾ ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸਾਲਾਨਾ ਇਕੱਤਰਤਾ ਮੌਕੇ ਦਿੱਤੇ ਭਾਸ਼ਨ ਵਿੱਚੋਂ ਕੁੱਝ ਅੰਸ਼ ਪਾਠਕਾਂ ਲਈ ਹਾਜ਼ਰ ਹਨ )*

ਸਾਡੇ ਬੱਚਿਆਂ ਨੂੰ ਸਕੂਲ ਵਿੱਚ ਪੜ੍ਹਾਉਂਦੇ ਹਨ ਕਿ ਅੰਧ ਸ਼ਰਧਾ ਜਾਂ ਅੰਧ ਵਿਸ਼ਵਾਸ਼ ਨਹੀਂ ਹੋਣਾ ਚਾਹੀਦਾ ਪਰ ਸ਼ਰਧਾ ਜਰੂਰ ਹੋਣੀ ਚਾਹੀਦੀ ਹੈ । ਗੁਰੂ ਤੇ ਸ਼ਰਧਾ ਹੋਣੀ ਚਾਹੀਦੀ ਹੈ, ਈਸ਼ਵਰ ਤੇ ਸ਼ਰਧਾ ਹੋਣੀ ਚਾਹੀਦੀ ਹੈ, ਮਾਂ ਬਾਪ ਪ੍ਰਤੀ ਸ਼ਰਧਾ ਹੋਣੀ ਚਾਹੀਦੀ ਹੈ । ਪਰ ਜੇ ਬਾਪ ਸ਼ਰਾਬ ਪੀਂਦਾ ਹੈ, ਜੂਆ ਖੇਡਦਾ ਹੈ, ਬੀਵੀ ਨੂੰ ਮਾਰਦਾ ਹੈ, ਕੀ ਉਸਤੇ ਸ਼ਰਧਾ ਹੋਣੀ ਚਾਹੀਦੀ ਹੈ ? ਕਈ ਮਾਵਾਂ ਵੀ ਅਜਿਹੀਆਂ ਹੁੰਦੀਆਂ ਹਨ । ਅਸੀਂ ਇਹ ਮੰਨਕੇ ਚਲਦੇ ਹਾਂ ਕਿ ਸਾਰੇ ਮਾਂ ਬਾਪ ਅੱਛੇ ਹੁੰਦੇ ਹਨ ਜਦ ਕਿ ਅਸਲ ਵਿੱਚ ਅਜਿਹਾ ਨਹੀਂ ਹੁੰਦਾ । ਸਾਰੇ ਮਾਂ ਬਾਪ ਅੱਛੇ ਨਹੀਂ ਹੁੰਦੇ । ਸੋ ਸਿੱਟਾ ਨਿਕਲਦਾ ਹੈ ਕਿ ਮਾਂ ਬਾਪ ਤੇ ਸ਼ਰਧਾ ਨਹੀਂ ਬਲਕਿ ਜੀਵਨ ਮੁੱਲਾਂ ਤੇ ਹੋਣੀ ਚਾਹੀਦੀ ਹੈ । ਕਿਸੇ ਵੀ ਵਿਅਕਤੀ ਤੇ ਸ਼ਰਧਾ ਨਹੀਂ ਹੋਣੀ ਚਾਹੀਦੀ । ਜੇ ਤੁਸੀਂ ਸ਼ਰਧਾ ਰੱਖਣੀ ਹੀ ਹੈ ( ਜੇ ਇਹ ਸ਼ਬਦ ਹੀ ਪ੍ਰਯੋਗ ਕਰਨਾ ਹੋਵੇ) ਤਾਂ ਤੁਹਾਡੀ ਸ਼ਰਧਾ ਜੀਵਨ ਮੁੱਲਾਂ ਪ੍ਰਤੀ ਹੋਣੀ ਚਾਹੀਦੀ ਹੈ ।

......ਹੁਣ ਈਸ਼ਵਰ ਨਾਮ ਦੀ ਕੋਈ ਚੀਜ਼ ਮੰਨੀ ਹੋਈ ਹੈ ਜਿਸਨੂੰ ਅਸੀਂ ਜਾਣਦੇ ਹੀ ਨਹੀਂ ਪਹਿਚਾਣਦੇ ਵੀ ਨਹੀਂ ਹਾਂ ਇਸਦੇ ਮੁਕਾਬਲੇ ਮਾਂ ਬਾਪ ਨੂੰ ਅਸੀਂ ਹਰ ਰੋਜ਼ ਦੇਖਦੇ ਹਾਂ, ਜਾਣਦੇ ਹਾਂ, ਜਦ ਉਸਤੇ ਅਸੀਂ ਸ਼ਰਧਾ ਨਹੀਂ ਰੱਖ ਸਕਦੇ ( ਸਿਰਫ ਜੇ ਉਹਨਾਂ ਦੇ ਜੀਵਨ ਮੁੱਲ ਅੱਛੇ ਹੋਣ ਤਾਂ ਉਹਨਾਂ ਤੇ ਸ਼ਰਧਾ ਹੋਣੀ ਚਾਹੀਦੀ ਹੈ ਭਾਵ ਜੀਵਨ ਮੁੱਲਾਂ ਨੂੰ ਅਸੀਂ ਵੱਧ ਉਚਾ ਸਮਝਦੇ ਹਾਂ ) ਤਾਂ ਫਿਰ ਜਿਸ ਈਸ਼ਵਰ ਨੂੰ ਅਸੀਂ ਜਾਣਦੇ ਹੀ ਨਹੀਂ ਉਸਤੇ ਸ਼ਰਧਾ ਕਿਵੇਂ ਹੋ ਸਕਦੀ ਹੈ ? ਸਿਰਫ ਸੁਣੀਆਂ ਸੁਣਾਈਆਂ ਗੱਲਾਂ ਹਨ ਕਿ ਈਸ਼ਵਰ ਐਸਾ ਹੈ, ਵੈਸਾ ਹੈ, ਉਹ ਸ੍ਰਿਸ਼ਟੀ ਨੂੰ ਕੰਟਰੋਲ ਕਰਦਾ ਹੈ, ਫਿਰ ਅਸੀਂ ਸੁਣੀਆਂ ਸੁਣਾਈਆਂ ਗੱਲਾਂ ਦੇ ਆਧਾਰ ਤੇ ਉਸਤੇ ਕਿਵੇਂ ਵਿਸ਼ਵਾਸ਼ ਕਰ ਸਕਦੇ ਹਾਂ ।

........ਕੋਈ ਪੈਨ ਹੈ ਜਿਸਨੂੰ ਕਾਗਜ਼ ਤੇ ਚਲਾਉਣ ਨਾਲ ਉਹ ਅੱਖਰ ਲਿਖਦਾ ਹੈ । ਇਹ ਇਸਦਾ ਗੁਣ ਹੈ ਕਿ ਜਿੰਨਾ ਚਿਰ ਇਸ ਵਿੱਚ ਸਿਆਹੀ ਹੋਵੇਗੀ ਇਹ ਲਿਖੇਗਾ । ਮੈਂ ਇਹ ਨਹੀਂ ਕਹਿ ਸਕਦਾ ਕਿ ਇਹ ਮੇਰੀ ਸ਼ਰਧਾ ਹੈ ਜਿਸ ਕਰਕੇ ਇਹ ਲਿਖਦਾ ਹੈ । ਇਸੇ ਤਰ੍ਹਾਂ ਹਾਈਡਰੋਜਨ ਅਤੇ ਆਕਸੀਜਨ ਦੀ ਕਿਰਿਆ ਹੈ ਜਿਸ ਨਾਲ ਪਾਣੀ ਬਣਦਾ ਹੈ । ਇਹ ਵਿਗਿਆਨਕ ਤੱਥ ਹੈ, ਇਸਨੂੰ ਕਿੰਨੀ ਵੀ ਸ਼ਰਧਾ ਬਦਲ ਨਹੀਂ ਸਕਦੀ । ਸਾਇੰਸ ਵਿੱਚ ਸ਼ਰਧਾ ਨਾਮ ਦਾ ਸ਼ਬਦ ਹੀ ਨਹੀਂ ਹੋ ਸਕਦਾ ।

.......ਸਾਡਾ ਵਿਸ਼ਵਾਸ਼ ਸਚਾਈ ਤੇ ਹੋਣਾ ਚਾਹੀਦਾ ਹੈ, ਲੋਭ ਅਤੇ ਭੈਅ ਤੋਂ ਮੁਕਤ ਹੋਣਾ ਚਾਹੀਦਾ ਹੈ, ਸਮਾਜ ਨੂੰ ਉਨਤੀ ਵੱਲ ਲੈ ਜਾਣ ਵਿੱਚ ਹੋਣਾ ਚਾਹੀਦਾ ਹੈ ।

.......ਇਹ ਜੋ ਤੁਹਾਡੀ ਸ਼ਰਧਾ ਹੈ ਚਾਹੇ ਇਹ ਠੀਕ ਹੈ ਜਾਂ ਗਲਤ ਹੈ ਤੁਹਾਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਜਿਸਨੂੰ ਮੈਂ ਸੱਚ ਮੰਨਕੇ ਚੱਲ ਰਿਹਾ ਹਾਂ ਜਰੂਰੀ ਨਹੀਂ ਕਿ ਇਹ ਸੱਚ ਹੋਵੇ । ਜੇ ਕੋਈ ਕਹਿੰਦਾ ਹੈ ਅਤੇ ਸਬੂਤਾਂ ਸਹਿਤ ਇਹ ਦੱਸਦਾ ਹੈ ਕਿ ਇਹ ਅੰਧ ਵਿਸ਼ਵਾਸ਼ ਹੈ ਤਾਂ ਉਹ ਛੱਡ ਕੇ ਨਵੇਂ ਗਿਆਨ ਦੇ ਆਧਾਰ ਤੇ ਸਚਾਈ ਨੂੰ ਸਵੀਕਾਰ ਕਰਨਾ ਚਾਹੀਦਾ ਹੈ । ਜੇ ਤੁਸੀਂ ਇਉਂ ਕਰ ਲੈਂਦੇ ਹੋ ਤਾਂ ਤੁਹਾਡਾ ਵਿਸ਼ਵਾਸ਼ ਅੰਧ ਵਿਸ਼ਵਾਸ਼ ਨਹੀਂ ਪਰ ਜੇ ਤੁਸੀਂ ਨਵੀਂ ਗੱਲ ਸੁਣਨ ਨੂੰ ਤਿਆਰ ਨਹੀਂ ਤਾਂ ਇਹ ਅੰਧ ਸ਼ਰਧਾ ਹੈ ।

........ਕੋਈ ਤੁਹਾਡੇ ਤੋਂ ਵੱਖਰੇ ਵਿਚਾਰਾਂ ਵਾਲਾ ਆਦਮੀ ਜੋ ਕੁਝ ਵੀ ਕਹਿੰਦਾ ਹੈ ਉਸਨੂੰ ਸੁਣਨਾ ਅਤੇ ਸਮਝਣਾ, ਉਸਤੇ ਚਰਚਾ ਅਤੇ ਬਹਿਸ ਕਰਨਾ ਤਰਕਸ਼ੀਲਤਾ ਹੈ । ਸਿਰਫ਼ ਇਹ ਕਹਿ ਦੇਣਾ ਕਿ ਦੂਸਰਾ ਐਵੇਂ ਬਕਬਕ ਕਰ ਰਿਹਾ ਹੈ ਆਪਣੇ ਵਿਚਾਰਾਂ ਪ੍ਰਤੀ ਅੰਧ ਸ਼ਰਧਾ ਹੈ । ਜਿਤਨਾ ਹੱਕ ਤੁਹਾਨੂੰ ਆਪਣੇ ਵਿਚਾਰ ਰੱਖਣ ਦਾ ਹੈ ਉਨਾ ਹੱਕ ਹੀ ਦੂਸਰੇ ਨੂੰ ਹੈ ਚਾਹੇ ਉਸਦੇ ਵਿਚਾਰ ਕਿੰਨੇ ਵੀ ਗਲਤ ਕਿਉਂ ਨਾ ਹੋਣ ।

.........ਵਿਸ਼ਵਾਸ਼ ਅਤੇ ਅੰਧ ਵਿਸ਼ਵਾਸ਼ ਵਿੱਚ ਫਰਕ ਕਰਨਾ ਵਿਵੇਕ ਦਾ ਕੰਮ ਹੈ ।

.........ਕੋਈ ਵਿਚਾਰ ਇਸ ਲਈ ਹੀ ਨਹੀਂ ਮੰਨਣਾ ਚਾਹੀਦਾ ਕਿ ਇਹ ਪਰੰਪਰਾ ਤੋਂ ਚੱਲਿਆ ਆਉਂਦਾ ਹੈ, ਕਿਸੇ ਧਰਮ ਗ੍ਰੰਥ ਵਿੱਚ ਪੜ੍ਹਿਆ ਜਾਂ ਫਿਰ ਕਿਸੇ ਵੱਡੇ ਆਦਮੀ ਨੇ ਕਿਹਾ ਹੈ । ਅਰਸਤੂ ਵਰਗੇ ਵਿਦਵਾਨ ਨੇ ਵੀ ਬਹੁਤ ਗੱਲਾਂ ਅਜਿਹੀਆਂ ਕਹੀਆਂ ਜੋ ਠੀਕ ਨਹੀਂ ਸਨ । ਅਰਸਤੂ ਨੇ ਕਿਹਾ ਕਿ ਔਰਤ ਦੇ ਮੂੰਹ ਵਿੱਚ ਦੰਦ ਆਦਮੀ ਤੋਂ ਘੱਟ ਹੁੰਦੇ ਹਨ । ਬਹੁਤ ਲੋਕ ਬਿਨਾਂ ਪਰਖੇ ਹੀ ਮੰਨਦੇ ਰਹੇ । ਇਹ ਅੰਧ ਵਿਸ਼ਵਾਸ਼ ਸੀ ਜਦ ਕਿ ਔਰਤ ਦੇ ਦੰਦ ਗਿਣਨੇ ਤਾਂ ਬੜਾ ਸੌਖਾ ਕੰਮ ਸੀ ਪਰ ਸਦੀਆਂ ਤੀਕ ਕਿਸੇ ਇਸ ਨੂੰ ਵੀ ਪਰਖ ਕੇ ਨਾ ਵੇਖਿਆ ।



ਮਿੰਨੀ ਕਹਾਣੀ

## ਨਿਤਨੇਮ ...ਨਰੈਣ ਸਿੰਘ

ਉਹ ਪੱਕਾ ਨਿਤਨੇਮੀ ਸੀ । ਆਪਣਾ ਪੂਰਾ ਪਾਠ ਕਰਨ ਤੋਂ ਬਾਦ ਵੀ ਜਦ ਉਸਨੂੰ ਸਮਾਂ ਮਿਲਦਾ ਉਹ ਫਿਰ ਪਾਠ ਕਰਨ ਲੱਗ ਜਾਂਦਾ । ਲੋਕਾਂ ਵਿਚ ਵੀ ਉਹ ਬੜਾ ਮਸ਼ਹੂਰ ਸੀ ਕਿ ਉਹ ਤਾਂ ਬੜਾ ਨਿਤਨੇਮੀ ਅਤੇ ਸ਼ਰੀਫ ਆਦਮੀ ਹੈ । ਨਾਲ ਹੀ ਲੋਕ ਉਸਦੀ ਇੱਜ਼ਤ ਵੀ ਬਹੁਤ ਕਰਦੇ ਸਨ ।

ਇੱਕ ਦਿਨ ਉਹ ਆਪਣੀ ਦੁਕਾਨ ਵਿਚ ਵੇਹਲਾ ਬੈਠਾ ਸੀ ਤਾਂ ਉਸਨੇ ਪਾਠ ਕਰਨਾ ਸ਼ੁਰੂ ਕਰ ਦਿਤਾ । ਪਾਠ ਕਰਦਿਆਂ-ਕਰਦਿਆਂ ਉਸਨੇ ਬਾਹਰ ਵੇਖਿਆ ਤਾਂ ਇਕ ਬਜ਼ੁਰਗ ਜਿਹਾ ਬੰਦਾ ਸੜਕ ਪਾਰ ਕਰਨਾ ਚਾਹੁੰਦਾ ਸੀ । ਉਸਨੂੰ ਸ਼ਾਇਦ ਠੀਕ ਤਰਾਂ ਦਿਖਾਈ ਨਹੀਂ ਸੀ ਦਿੰਦਾ । ਉਹ ਆਪਣੇ ਪਾਠ ਵਿਚ ਲੀਨ ਹੋ ਗਿਆ ।

ਦੋ ਮਿੰਟ ਬਾਦ ਇਕ ਸਕੂਟਰ ਦੀ ਜ਼ੋਰ ਦੀ ਬਰੇਕ ਦੀ ਅਵਾਜ਼ ਆਈ ਤਾਂ ਉਸਨੇ ਵੇਖਿਆ ਕਿ ਉਹ ਬਜ਼ੁਰਗ ਮਸਾਂ ਵਾਲ-ਵਾਲ ਬਚ ਗਿਆ ਸੀ । ਉਹ ਫਿਰ ਆਪਣੇ ਪਾਠ ਵਿਚ ਲੀਨ ਹੋ ਗਿਆ । ਅਚਾਨਕ ਹੀ ਇੱਕ ਜ਼ੋਰ ਦੀ ਚੀਕ ਦੀ ਆਵਾਜ਼ ਆਈ । ਉਸਨੇ ਵੇਖਿਆ ਤਾਂ ਇਕ ਕਾਰ ਉਸ ਬਜ਼ੁਰਗ ਦਾ ਕੰਮ ਤਮਾਮ ਕਰ ਗਈ ਸੀ । ਉਸਦਾ ਪਾਠ ਅਜੇ ਵੀ ਜਾਰੀ ਸੀ ।

### ਸ਼ੋਕ ਸਮਾਚਾਰ

1. ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਬਰੇਟਾ ਇਕਾਈ ਦੇ ਆਗੂ ਸ੍ਰੀ ਹਰਬੰਸ ਬਰੇਟਾ ਦੇ ਪਿਤਾ ਸ੍ਰੀ ਸ਼ੰਭੂ ਰਾਮ ਦੀ ਮੌਤ ਉਪਰ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ ਅਤੇ ਪਰਿਵਾਰ ਦੇ ਦੁੱਖ 'ਚ ਸ਼ਰੀਕ ਹੁੰਦਾ ਹੈ ।
2. ਇਕਾਈ ਭੁੰਗਾ ਦੇ ਸਰਗਰਮ ਮੈਂਬਰ ਗੁਰਚਰਨ ਸਿੰਘ ਮੱਪੀ ਦੇ ਛੋਟੇ ਭਰਾ ਰਜਿੰਦਰ ਸਿੰਘ ਬਾਵਾ ਦੀ ਭਰ-ਜੁਆਨੀ ਵਿੱਚ ਮੌਤ ਹੋ ਜਾਣ 'ਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ ।
3. ਤਰਕਸ਼ੀਲ ਸੁਸਾਇਟੀ ਇਕਾਈ ਧੂਰੀ ਦੇ ਸ੍ਰ.ਪਿਆਰਾ ਸਿੰਘ ਸਰਪਰਸਤ ਦੇ ਵੱਡੇ ਭਰਾ ਸ੍ਰ.ਕੁਲਵੰਤ ਸਿੰਘ ਦੀ ਮੌਤ ਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ ।
4. ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ.), ਇਕਾਈ ਬਠਿੰਡਾ, ਦੇ ਸਹਿਯੋਗੀ ਮੈਂਬਰ ਤੇ ਤਰਕਸ਼ੀਲ ਦੇ ਸੁਹਿਰਦ ਪਾਠਕ ਰਘੁਬੀਰ ਪਿੰਡ ਖੇਮੂਆਣਾ ਦੇ ਪਿਤਾ ਸ.ਗੁਰਦਿਆਲ ਸਿੰਘ ਦੀ ਮੌਤ ਉਪਰ ਅਦਾਰਾ ਤਰਕਸ਼ੀਲ ਦੁੱਖ ਦਾ ਇਜ਼ਹਾਰ ਕਰਦਾ ਹੈ ।

### ਵਿਆਹ ਸਬੰਧੀ

1. ਤਰਕਸ਼ੀਲ ਸੁੰਦਰ ਵਿਅਕਤੀਤਵ ਉਮਰ 25 ਸਾਲ, ਕੱਦ 5'2'' ਈ.ਟੀ.ਟੀ. ਸਰਕਾਰੀ ਅਧਿਆਪਕਾ ਕਰ ਰਹੀ ਲੜਕੀ ਲਈ ਯੋਗ ਵਰ ਦੀ ਲੋੜ ਹੈ । ਵਿਆਹ ਧਾਰਮਿਕ ਤੇ ਫੋਕੀਆਂ ਰਸਮਾਂ ਤੋ ਰਹਿਤ ਹੋਵੇਗਾ ।

    ਸੰਪਰਕ ਪਤਾ : ਗੁਰਨਾਮ ਸਿੰਘ
    ਪਿੰਡ ਚਨਾਰਥਲ ਕਲਾਂ(ਫਤਿਹਗੜ੍ਹ ਸਾਹਿਬ)
    ਫੋਨ ਨੰ: 01763 - 69267

2. ਰਜਿੰਦਰ ਜੰਡਿਆਲੀ, ਉਮਰ 29 ਸਾਲ, ਕੱਦ 5' 11'', ਬੀ.ਏ.ਬੀ.ਐਡ, ਸਰਕਾਰੀ ਈ.ਟੀ.ਟੀ.ਅਧਿਆਪਕ, ਲਈ ਯੋਗ ਜੀਵਨ-ਸਾਥਣ ਦੀ ਲੋੜ ਹੈ । ਵਿਆਹ ਦਾਜ-ਦਹੇਜ ਅਤੇ ਧਾਰਮਿਕ ਰੀਤੀ-ਰਿਵਾਜ ਤੋਂ ਰਹਿਤ ਹੋਵੇਗਾ । ਜਾਤ-ਪਾਤ ਦਾ ਕੋਈ ਬੰਧਨ ਨਹੀਂ ।

    ਸੰਪਰਕ ਪਤਾ : 0161 - 843602
    (ਰਜਿੰਦਰ ਜੰਡਿਆਲੀ)
    0161 - 833868
    (ਦਲਬੀਰ ਕਟਾਣੀ)

3. ਪਬਲਿਕ ਸੈਕਟਰ (ਗੌਰਮਿੰਟ ਅੰਡਰਟੇਕਿੰਗ) ਵਿੱਚ ਬਤੌਰ ਕਲਾਸ ਵਨ ਦੇ ਤੌਰ 'ਤੇ ਕੰਮ ਕਰ ਰਹੇ ਇੱਕ ਤਰਕਸ਼ੀਲ, ਜਿਸਦੀ ਪਤਨੀ ਮਰ ਚੁੱਕੀ ਹੈ ਅਤੇ ਜਿਸਦੀ ਉਮਰ 35 ਸਾਲ, ਕੱਦ 5' 10'' ਹੈ ਅਤੇ ਪਹਿਲੀ ਸ਼ਾਦੀ ਦੇ ਜਨਮੇ ਦੋ ਲੜਕੇ 10 ਅਤੇ 8 ਸਾਲ ਦੇ ਹਨ, ਲਈ ਮੁਲਾਜਮ ਲੱਗੀ ਹੋਈ ਜਾਂ ਅੱਛੀ ਪੜ੍ਹੀ-ਲਿਖੀ ਜੀਵਨ-ਸਾਥਣ ਦੀ ਜ਼ਰੂਰਤ ਹੈ । ਵਿਧਵਾ ਜਾਂ ਤਲਾਕਸ਼ੁਦਾ ਵੀ ਵਿਚਾਰਨਯੋਗ ਹੈ । ਵਿਆਹ ਦਾਜ-ਦਹੇਜ, ਜਾਤੀ-ਬੰਧਨ, ਧਾਰਮਿਕ ਰਸਮਾਂ ਤੋਂ ਮੁਕਤ ਹੋਵੇਗਾ ।

    ਸੰਪਰਕ: ਬਲਦੇਵ ਸਿੰਘ ਏ.ਏ.ਓ.,
    ਯੂਨਾਈਟਡ ਇੰਡੀਆ ਇਨਸ਼ਿਓਰੈਂਸ ਕੰਪਨੀ,
    ਮਾਲ ਰੋਡ, ਬਠਿੰਡਾ
    ਫੋਨ ਨੰ:0164- 221639 (ਘਰ)
    0164- 250178(ਦਫਤਰ)

4. ਬਲਵਿੰਦਰ ਸਿੰਘ, ਉਮਰ 30 ਸਾਲ, ਬੀ.ਏ ਪਾਸ, ਕੱਦ 5' 5'', ਡੁਬਈ ਸਿਵਲ ਇੰਜਨੀਅਰਿੰਗ ਕੰਪਨੀ, ਡੁਬਈ ਵਿੱਚ ਕੰਮ ਕਰਦੇ ਹੋਏ ਇੱਕ ਲੜਕੇ, ਜਿਸਦੀ ਤਨਖਾਹ 15,000 ਰੁਪੈ ਪ੍ਰਤੀ ਮਹੀਨਾ ਹੈ, ਲਈ ਪੜ੍ਹੀ-ਲਿਖੀ ਯੋਗ ਸਾਥਣ ਦੀ ਲੋੜ ਹੈ । ਵਿਆਹ ਜਾਤ-ਪਾਤ, ਧਾਰਮਿਕ ਰੀਤੀ-ਰਿਵਾਜ, ਦਾਜ-ਦਹੇਜ ਤੋ ਰਹਿਤ ਸਤੰਬਰ,2002 ਵਿਚ ਹੋਵੇਗਾ ।

    ਸੰਪਰਕ: ਬਲਵਿੰਦਰ ਸਿੰਘ ਤਰਕਸ਼ੀਲ,
    ਪਿੰਡ ਕੋਠੇ ਜੱਟਾਂ, ਡਾਕ.ਹਰਿਆਣਾ(ਹੁਸ਼ਿਆਰਪੁਰ)
    ਫੋਨ ਨੰ: 01886 - 50634
    01886 - 51226 ( ਪੀ.ਪੀ.)

# ਆਓ ਬੱਚਿਓ ਜਾਦੂ ਸਿੱਖੀਏ :

## ਰੱਸੀ ਦੇ ਤਿੰਨ ਟੋਟਿਆਂ ਨੂੰ ਬਿਨਾਂ ਗੰਢ ਮਾਰੇ ਜੋੜਨਾ

ਰਜਿੰਦਰ ਭਦੌੜ

1. ਤਿੰਨ ਵੱਖ-ਵੱਖ ਰੰਗ ਦੀਆਂ ਰੱਸੀਆਂ ਲਓ ਜਿੰਨਾਂ ਦੀ ਹਰ ਇਕ ਦੀ ਲੰਬਾਈ ਲਗਭਗ 50 ਸੈਂਟੀਮੀਟਰ ਹੋਵੇ। ਦਰਸ਼ਕਾਂ ਨੂੰ ਤਿੰਨੇ ਵੱਖ ਵੱਖ ਦਿਖਾਓ। ਹੁਣ ਤਿੰਨ ਰੱਸੀਆਂ ਨੂੰ ਗੰਢ ਮਾਰ ਕੇ ਆਪਸ ਵਿੱਚ ਜੋੜ ਦਿਓ। ਉਸ ਤੋਂ ਬਾਅਦ ਇੱਕ ਬਣੀ ਰੱਸੀ ਨੂੰ ਦਰਸ਼ਕਾਂ ਨੂੰ ਦਿਖਾਓ ਜਿਸ ਵਿੱਚ ਦੋ ਗੰਢਾਂ ਦਿਖਾਈ ਦੇਣਗੀਆਂ। ਦਰਸ਼ਕਾਂ ਨੂੰ ਕਹੋ ਕਿ ਹੁਣ ਇਹ ਗੰਢਾਂ ਰੱਸੀ ਉਤੋਂ ਗਾਇਬ ਹੋ ਜਾਣਗੀਆਂ ਅਤੇ ਰੱਸੀ ਬਿਨ੍ਹਾਂ ਗੰਢਾਂ ਤੋਂ ਇਕ ਬਣ ਜਾਵੇਗੀ। ਫਿਰ ਗੰਢਾਂ ਮਾਰੀ ਰੱਸੀ ਦੀ ਗੁੱਛੀ ਬਣਾਓ। ਆਪਣੇ ਸਮਾਨ ਜਾਂ ਅਟੈਚੀ ਵਿੱਚੋਂ ਝੁਰਲੂ (ਤਰਕ-ਛੂ) ਚੱਕੋ ਅਤੇ ਤਿੰਨ ਵਾਰ ਗੁੱਛੀ ਬਣੀ ਰੱਸੀ ਉਪਰ ਦੀ ਘੁਮਾਓ। ਗੁੱਛੀ ਖੋਲ ਕੇ ਦਰਸ਼ਕਾਂ ਸਾਹਮਣੇ ਦਿਖਾਓ। ਅਜੇ ਵੀ ਗੰਢਾਂ ਉਸਤੇ ਤਰ੍ਹਾਂ ਦਿਖਾਈ ਦੇਣਗੀਆਂ ਤੇ ਦਰਸ਼ਕਾਂ ਵਿੱਚੋਂ ਇਕ ਬੱਚੇ ਨੂੰ ਬੁਲਾਓ ਅਤੇ ਸਾਰੀ ਰੱਸੀ ਉਸ ਦੇ ਹੱਥ ਉਪਰ ਲਪੇਟ ਦਿਓ। ਬੱਚੇ ਨੂੰ ਹੱਥ ਉਪਰੋਂ ਰੱਸੀ ਖੋਲ੍ਹ ਕੇ ਦਰਸ਼ਕਾਂ ਨੂੰ ਦਿਖਾਓਣ ਲਈ ਕਹੋ। ਬੱਚਾ ਜਦੋਂ ਰੱਸੀ ਹੱਥ ਉਪਰੋਂ ਖੋਲ ਕੇ ਦਰਸ਼ਕਾਂ ਨੂੰ ਦਿਖਾਏਗਾ ਤਾਂ ਦਰਸ਼ਕ ਬਿਨਾਂ ਗੰਢਾਂ ਤੋਂ ਤਿੰਨ ਰੰਗੀ ਰੱਸੀ ਬੱਚੇ ਦੇ ਹੱਥ ਵਿੱਚ ਦੇਖਕੇ ਹੈਰਾਨ ਹੋਣਗੇ।

ਸਮਾਨ : 1. ਤਿੰਨ ਵੱਖ ਵੱਖ ਰੰਗਾਂ ਦੀ ਰੱਸੀ ਦੇ ਲਗਭਗ 50-50 ਸੈਂਟੀਮੀਟਰ ਦੇ ਟੋਟੇ, 2. ਦੋ ਟੋਟੇ 10-10 ਸੈਟੀਂਮੀਟਰ ਦੇ ਜਿਹੜੇ ਰੱਸੀਆਂ ਵਾਲੇ ਰੰਗ ਅਨੁਸਾਰ 5-5 ਸੈਂਟੀਮੀਟਰ ਲੰਬਾਈ ਦੇ ਰੰਗ ਕੀਤੇ ਹੋਏ, ਅਤੇ 3. ਇਕ ਰੱਸੀ ਲਗਭਗ 150 ਸੈਂਟੀਮੀਟਰ ਲੰਬੀ ਜਿਸ ਨੂੰ ਪਹਿਲਾਂ ਵੱਖ ਵੱਖ ਲਏ ਰੰਗਾਂ ਦੀਆਂ ਰੱਸੀਆਂ ਦੇ ਰੰਗ ਅਨੁਸਾਰ 50-50 ਸੈਂਟੀਮੀਟਰ ਲੰਬਾਈ ਨੂੰ ਰੰਗ ਕੀਤਾ ਹੋਵੇ।

ਤਿਆਰੀ : 150 ਸੈਂਟੀਮੀਟਰ ਲੰਬੀ ਰੱਸੀ ਤੇ 50 ਸੈਂਟੀਮੀਟਰ ਦੀ ਲੰਬਾਈ ਤੱਕ ਜਿੱਥੋਂ ਤੱਕ ਇਕ ਰੰਗ ਕੀਤਾ ਹੈ 10 ਸੈਂਟੀਮੀਟਰ ਰੱਸੀ ਦੇ ਟੋਟੇ ਦੀ ਗੰਢ ਮਾਰ ਦਿਓ। ਇਸ ਗੱਲ ਦਾ ਧਿਆਨ ਰੱਖਣਾ ਕਿ ਟੋਟੇ ਦੇ ਰੰਗ ਵੱਡੀ ਰੱਸੀ ਦੇ ਰੰਗਾਂ ਦੀ ਤਰਤੀਬ ਅਨੁਸਾਰ ਹੋਣ। ਫਿਰ ਦੂਸਰੇ ਟੋਟੇ ਨੂੰ ਅੱਗੇ ਜਿੱਥੇ ਵੱਡੀ ਰੱਸੀ ਦਾ ਰੰਗ ਬਦਲਦਾ ਹੈ ਉਥੇ ਬੰਨ ਦਿਓ। ਦੇਖਣ ਵਿਚ ਇਸ ਤਰ੍ਹਾਂ ਪ੍ਰਤੀਤ ਹੋਵੇ ਕਿ ਤਿੰਨ ਰੱਸੀਆਂ ਵੱਖ ਵੱਖ ਰੰਗ ਦੀਆਂ ਬੰਨੀਆਂ ਹੋਈਆਂ ਹਨ। ਇਸ ਦੀ ਇਕ ਗੁੱਛੀ ਬਣਾ ਲਓ ਅਤੇ ਆਪਣੇ ਸਮਾਨ(ਅਟੈਚੀ) ਵਿਚ ਛੁਪਾ ਲਓ।

ਪੇਸ਼ਕਾਰੀ : ਹੁਣ ਜੋ ਤਿੰਨ ਵੱਖ-ਵੱਖ ਰੰਗਾਂ ਦੀਆਂ ਰੱਸੀਆਂ ਦਰਸ਼ਕਾਂ ਸਾਹਮਣੇ ਗੰਢਾਂ ਮਾਰ ਕੇ ਜੋੜ ਕੇ ਗੁੱਛੀ ਬਣਾਈ ਹੈ ਉਸ ਨੂੰ ਸਮਾਨ ਵਿਚੋਂ ਝੁਰਲੂ ਚੁੱਕਣ ਦੇ ਬਹਾਨੇ ਬਦਲ ਦਿਓ ਜੋ ਰੱਸੀ ਪਹਿਲਾਂ ਸਮਾਨ ਵਿਚ ਤਿਆਰ ਕਰਕੇ ਰੱਖੀ ਹੈ ਉਹ ਚੁੱਕ ਲਓ। ਰੱਸੀ ਦੀ ਗੁੱਛੀ ਖੋਲੋ, ਗੰਢਾਂ ਮੌਜੂਦ ਹਨ। ਬੱਚੇ ਦੇ ਹੱਥ ਤੇ ਲਪੇਟਣ ਸਮੇਂ ਰੱਸੀ ਉਪਰ ਟੋਟਿਆਂ ਦੀਆਂ ਬੰਨੀਆਂ ਗੰਢਾਂ ਤੁਹਾਡੇ ਹੱਥ ਵਿਚ ਰਹਿ ਜਾਣਗੀਆਂ। ਧਿਆਨ ਰੱਖੋ ਕਿ ਜਦੋਂ ਬੱਚੇ ਦੇ ਹੱਥ ਉਪਰ ਰੱਸੀ ਲਪੇਟਣੀ ਹੈ ਤਾਂ ਤੁਹਾਡੇ ਹੱਥ ਵਿੱਚ ਝੁਰਲੂ ਜਰੂਰ ਹੋਵੇ ਤਾਂ ਕਿ ਤੁਸੀਂ ਝੁਰਲੂ ਰੱਖਣ ਦੇ ਬਹਾਨੇ ਹੱਥ ਵਿਚਲੇ ਗੰਢਾਂ ਦੇ ਟੋਟੇ ਸਾਮਾਨ ਵਿੱਚ ਲੁਕੋ ਕੇ ਰੱਖ ਸਕੋ। ਰੱਸੀ ਬਦਲਣ ਤੋਂ ਬਾਅਦ ਦਰਸ਼ਕਾਂ ਨੂੰ ਇਕਤਾਰ ਗੁੱਛੀ ਖੋਲ ਕੇ ਜਰੂਰ ਦਿਖਾਓ ਤਾਂ ਕਿ ਦਰਸ਼ਕਾਂ ਦਾ ਇਹ ਭੁਲੇਖਾ ਦੂਰ ਹੋ ਸਕੇ ਕਿ ਰੱਸੀ ਬਦਲੀ ਨਹੀਂ, ਪਹਿਲਾਂ ਵਾਲੀ ਹੈ। ਇਕ ਗੱਲ ਦਾ ਧਿਆਨ ਰੱਖਣਾ ਹੋਰ ਵੀ ਬਹੁਤ ਜਰੂਰੀ ਹੈ ਕਿ 150 ਸੈਂਟੀਮੀਟਰ ਵਾਲੀ ਰੱਸੀ ਵਿੱਚ ਜਿਹੜਾ ਰੰਗ ਵਿਚਕਾਰ ਹੈ ਤਿੰਨੇ ਰੱਸੀਆਂ ਨੂੰ ਗੰਢਾਂ ਦੇਣ ਸਮੇਂ ਉਹੋ ਹੀ ਰੰਗ ਵਿਚਕਾਰ ਰੱਖਿਆ ਜਾਵੇ। ਗੰਢਾਂ ਮਾਰ ਕੇ ਰੱਸੀ ਦੀ ਗੁੱਛੀ ਜੋ ਦਰਸ਼ਕਾਂ ਸਾਹਮਣੇ ਬਣਾਉਣੀ ਹੈ ਉਹ ਬਿਲਕੁਲ ਉਸੇ ਤਰ੍ਹਾਂ ਦੀ ਬਣਾਉਣੀ ਹੈ ਜਿਸ ਤਰ੍ਹਾਂ ਦੀ ਬਣਾ ਕੇ ਸਮਾਨ ਵਿੱਚ ਲਕੋਈ ਹੋਈ ਹੈ। (ਇਹ ਆਈਟਮ ਇਕ ਰੰਗ ਦੀ ਰੱਸੀ ਨਾਲ ਵੀ ਕੀਤੀ ਜਾ ਸਕਦੀ ਹੈ ਪਰ ਉਸਦਾ ਪ੍ਰਭਾਵ ਘੱਟ ਰਹੇਗਾ)

ਇਹ ਟਰਿੱਕ ਆਮ ਤੌਰ ਤੇ ਜੋਤਿਸ਼ੀ ਕਿਸੇ ਨੂੰ ਇਹ ਕਹਿਕੇ ਡਰਾਉਣ ਤੋਂ ਬਾਅਦ ਕਿ ਤੇਰੀ ਉਮਰ ਛੋਟੀ ਹੈ ਪਰ ਅਸੀਂ ਇਸ ਨੂੰ ਲੰਬੀ ਕਰ ਸਕਦੇ ਹਾਂ ਤੇ ਫਿਰ ਇਕ ਧਾਗਾ ਦੇ ਕੇ ਉਸ ਦੇ ਟੋਟੇ ਕਰਕੇ ਚਲਾਕੀ ਨਾਲ ਧਾਗਾ ਬਦਲ ਕੇ ਸਾਬਤ ਕਰ ਦਿੰਦੇ ਹਨ ਕਿ ਜਿਵੇਂ ਧਾਗੇ ਦੇ ਟੋਟੇ ਜੋੜ ਦਿੱਤੇ ਹਨ ਇਸੇ ਤਰ੍ਹਾਂ ਤੇਰੀ ਉਮਰ ਦੀ ਰੇਖਾ ਜੋੜ ਕੇ ਲੰਬੀ ਕਰ ਸਕਦੇ ਹਾਂ।

ਚਿੱਤਰ :




ਨੋਟ: ਗੋਲ ਨਿਸ਼ਾਨ ਵਾਲੀ ਥਾਂ ਤੇ ਗੰਢਾਂ ਦੇਣੀਆਂ ਹਨ।



# ਤੁਹਾਡੇ ਹੁੰਗਾਰੇ

ਮੁੱਖ ਦਫਤਰ
ਤਰਕਸ਼ੀਲ ਸੁਸਾਇਟੀ
ਪੰਜਾਬ(ਰਜਿ.)ਬਰਨਾਲਾ

ਨਵੇਂ ਸਾਲ ਦੇ ਤਰਕਸ਼ੀਲ ਮੈਗਜ਼ੀਨ ਰਾਹੀਂ ਸੁਸਾਇਟੀ ਬਾਰੇ ਜਾਣਕਾਰੀ ਮਿਲੀ। ਮਾਰਚ-ਅਪ੍ਰੈਲ ਦੇ ਅੰਕ ਵਿੱਚ ਤਰਕਸ਼ੀਲ ਲਹਿਰ ਦੇ ਧਰੂ ਤਾਰੇ ਸ੍ਰੀ ਕ੍ਰਿਸ਼ਨ ਬਰਗਾੜੀ ਦੀ ਜੀਵਨ ਸਾਥਣ ਸ੍ਰੀਮਤੀ ਰਾਜਿੰਦਰ ਬਰਗਾੜੀ ਨਾਲ ਮੁਲਾਕਾਤ ਬਹੁਤ ਪਸੰਦ ਆਈ। ਮਰਹੂਮ ਕ੍ਰਿਸ਼ਨ ਬਰਗਾੜੀ ਜੀ ਦੇ ਪਰਿਵਾਰ ਨੇ ਉਹਨਾਂ ਦੇ ਬੇਵਕਤ ਵਿਛੋੜੇ ਉਪਰੰਤ ਵੀ ਤਰਕਸ਼ੀਲ ਵਿਚਾਰਾਂ ਤੇ ਡਟ ਕੇ ਪਹਿਰਾ ਦਿੱਤਾ ਹੈ, ਇਹ ਫ਼ਖ਼ਰ ਵਾਲੀ ਗੱਲ ਹੈ। ਇਸ ਅੰਕ ਵਿੱਚ ਬਾਕੀ ਮੈਟਰ ਵੀ ਸਲਾਹੁਣਯੋਗ ਸੀ।

ਪਵਨ ਅਰੋੜਾ, ਭਾਰੂ ਰੋਡ, ਗਿੱਦੜਬਾਹਾ

ਇਸ ਅੰਕ ਵਿੱਚ ਹਰਮਨਪਿਆਰੇ ਵਿਛੜੇ ਆਗੂ ਸ੍ਰੀ ਕ੍ਰਿਸ਼ਨ ਬਰਗਾੜੀ ਬਾਰੇ ਵਿਸ਼ੇਸ਼ ਜਾਣਕਾਰੀ ਪੜ੍ਹਨ ਨੂੰ ਮਿਲੀ। ਸੱਚਮੁੱਚ ਹੀ ਉਹਨਾਂ ਦਾ ਜੀਵਨ ਮਿਸਾਲੀ ਸੀ। ਉਨ੍ਹਾਂ ਦੇ ਚਲੇ ਜਾਣ ਤੇ ਪਰਿਵਾਰ ਤੇ ਤਰਕਸ਼ੀਲ ਲਹਿਰ ਇੱਕ ਸੁੱਚੇ ਮੋਤੀ ਤੋਂ ਵਾਂਝੀ ਹੋ ਗਈ ਹੈ। ਉਹਨਾਂ ਦੇ ਮਾਰਗ ਤੇ ਸ਼ਿੱਦਤ ਨਾਲ ਚੱਲਣਾ ਹੀ ਸਾਥੀ ਬਰਗਾੜੀ ਨੂੰ ਸੱਚੀ-ਸੁੱਚੀ ਸ਼ਰਧਾਂਜਲੀ ਹੈ

ਮਸਕੀਨ ਸਿੰਘ ਢੇਰ, ਪਿੰਡ ਢੇਰ(ਰੋਪੜ)

ਮਾਰਚ-ਅਪ੍ਰੈਲ ਅੰਕ ਜਿਹੜਾ ਸ੍ਰੀ ਕਿਸ਼ਨ ਬਰਗਾੜੀ ਜੀ ਨੂੰ ਸਮਰਪਿਤ ਸੀ, ਬਹੁਤ ਪ੍ਰਭਾਵਸ਼ਾਲੀ ਲੱਗਾ। ਉਹਨਾਂ ਆਪਣਾ ਜੀਵਨ ਲੋਕਾਈ ਦੇ ਲੇਖੇ ਲਾ ਕੇ ਮਹਾਨ ਕੰਮ ਕੀਤਾ ਹੈ। ਮੜ੍ਹਕ ਨਾਲ ਜੀਣ ਵਾਲੇ ਇਸ ਆਗੂ ਨੂੰ ਸਲਾਮ ਹੈ।

ਕਰਮਜੀਤ ਕੌਰ ਗੋਂਦਾਰਾ, ਨਹਿਆਂਵਾਲਾ(ਬਠਿੰਡਾ)

ਇਹ ਅੰਕ ਗਿਆਨ ਤੇ ਜਾਣਕਾਰੀ ਭਰਪੂਰ ਸੀ। ਸ੍ਰੀ ਕਿਸ਼ਨ ਬਰਗਾੜੀ ਵਿਸ਼ੇਸ਼ ਅੰਕ ਦਾ ਮਨ ਤੇ ਏਨਾ ਪ੍ਰਭਾਵ ਪਿਆ ਕਿ ਤਰਕਸ਼ੀਲ ਮੈਗਜ਼ੀਨ ਜ਼ਿੰਦਗੀ ਦਾ ਅਟੁੱਟ ਅੰਗ ਬਣ ਗਿਆ ਹੈ।

ਰਣਧੀਰ ਸਿੰਘ, ਪੁਰਾਣਾ ਬਿਸ਼ਨ ਨਗਰ, ਪਟਿਆਲਾ

ਮਾਰਚ-ਅਪ੍ਰੈਲ ਅੰਕ ਵਿੱਚੋਂ ਸ੍ਰੀਮਤੀ ਰਾਜਿੰਦਰ ਬਰਗਾੜੀ ਨਾਲ ਮੁਲਾਕਾਤ ਪੜ੍ਹਕੇ ਮਨ ਨੂੰ ਕੁਝ ਧਰਵਾਸ ਮਿਲਿਆ ਕਿ ਸ੍ਰੀ ਕ੍ਰਿਸ਼ਨ ਬਰਗਾੜੀ ਦੇ ਵਾਰਸ ਉਸਦੇ ਸੰਘਰਸ਼ ਨੂੰ ਲਗਾਤਾਰ ਜਾਰੀ ਰੱਖਣਗੇ। ਇਸ ਅੰਕ ਵਿੱਚ ਔਰਤ ਦਿਵਸ ਤੇ ਵਿਸ਼ੇਸ਼ ਲੇਖ ਪ੍ਰਭਾਵਸ਼ਾਲੀ ਸੀ। ਕਾਲਮ ਜਗਿਆਸਾ ਰੌਚਿਕ ਹੈ।

ਮੇਜਰ ਸਿੰਘ ਧਾਲੀਵਾਲ, ਗਿੱਦੜਬਾਹਾ(ਮੁਕਤਸਰ)
ਅੰਮ੍ਰਿਤਪਾਲ ਰੰਧਾਵਾ, ਮੰਡੀ ਕਲਾਂ(ਬਠਿੰਡਾ)

ਇਹ ਅੰਕ ਕਈ ਦਿਨ ਲੇਟ ਮਿਲਿਆ ਪਰ ਜਿਸ ਕਾਰਨ ਕਰਕੇ ਲੇਟ ਹੋਇਆ ਉਹ ਪੂਰਾ ਨਹੀਂ ਹੋਇਆ। ਭਾਵੇਂ ਇਹ ਅੰਕ ਮਰਹੂਮ ਕ੍ਰਿਸ਼ਨ ਬਰਗਾੜੀ ਨੂੰ ਸਮਰਪਿਤ ਸੀ ਪਰ ਇਸ ਵਿਚ ਕਈ ਖ਼ਾਮੀਆਂ ਸਨ। ਮੁੱਖ ਪੰਨੇ ਤੇ ਨਾਮ ਤੇ ਜਨਮ- ਮੌਤ ਦਾ ਨਾ ਲਿਖਣਾ ਰੜਕਦਾ ਸੀ। ਸਰਧਾਂਜਲੀ ਸਮਾਰੋਹ ਦੀ ਰਿਪੋਰਟ ਸੰਖੇਪ ਸੀ। ਮੇਰਾ ਸੁਝਾਅ ਹੈ ਕਿ ਸਾਰਾ ਸਾਲ ਹੀ ਮੈਗਜ਼ੀਨ ਵਿਚ ਸਾਥੀ ਬਰਗਾੜੀ ਦੇ ਜੀਵਨ ਤੇ ਕੰਮ-ਕਾਰ ਬਾਰੇ ਆਰਟੀਕਲ ਲਗਾਏ ਜਾਣ

ਮੁਕੰਦ ਕਮਲ, ਬਾਘਾ ਪੁਰਾਣਾ (ਮੋਗਾ)

ਤਰਕਸ਼ੀਲ ਦੇ ਮਈ-ਜੂਨ ਅੰਕ ਦੀ ਸੰਪਾਦਕੀ ਪ੍ਰਭਾਵਸ਼ਾਲੀ ਤੇ ਕੁਝ ਸੋਚਣ ਲਈ ਮਜ਼ਬੂਰ ਕਰਦੀ ਸੀ। ਹੇਮ ਰਾਜ ਸਟੈਨੋ ਦਾ ਲੇਖ 'ਇਖ਼ਲਾਕ ਦਾ ਸਵਾਲ' ਕਾਫੀ ਕੁਝ ਪਿੜ ਪੱਲੇ ਪਾਉਣ'ਚ ਸਫ਼ਲ ਰਿਹਾ। ਟਾਈਟਲ ਪ੍ਰਭਾਵਸ਼ਾਲੀ ਹੋਣ ਦੇ ਬਾਵਜੂਦ ਵੀ ਭੁਲੇਖਾ-ਪਾਊ ਸੀ। ਇਸ ਉਪਰ ਕੋਈ ਸੰਕੇਤ, ਸਲੋਗਨ ਜਾਂ ਇਬਾਰਤ ਦਾ ਨਾ ਲਿਖੇ ਜਾਣਾ ਅਹਿਮੀਅਤ ਨੂੰ ਘਟਾਉਂਦਾ ਸੀ। ਸ਼ਿਵ ਵਰਮਾ ਦੀ ਰਚਨਾ ਨਾਲ ਵੀ ਇਹੋ ਕੁਝ ਵਾਪਰਿਆ। ਅਦਾਰੇ ਨੂੰ ਇਸ ਪੱਖ ਵੱਲ ਧਿਆਨ ਦੇਣ ਦੀ ਲੋੜ ਹੈ। ਜਗਿਆਸਾ ਕਾਲਮ ਹੋਰ ਵਿਸਥਾਰ ਦੀ ਮੰਗ ਕਰਦਾ ਹੈ।

ਐਸ.ਪੀ.ਸਿੰਘ, ਬੀਰ ਖੁਰਦ(ਮਾਨਸਾ)

ਇਸ ਅੰਕ ਦੀ ਸੰਪਾਦਕੀ ਪਸੰਦ ਆਈ। ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ ਕਾਲਮ ਠੀਕ ਚੱਲ ਰਿਹਾ ਹੈ। ਯਾਦਾਂ ਦੇ ਝਰੋਖੇ 'ਚੋਂ ਕਾਲਮ ਤਹਿਤ ਰਸ਼ਪਿੰਦਰਪਾਲ ਕੌਰ ਜੀ ਵੱਲੋਂ ਕ੍ਰਿਸ਼ਨ ਬਰਗਾੜੀ ਬਾਰੇ ਯਾਦਾਂ ਵਿਛੜੇ ਆਗੂ ਦੀ ਤਰਕਸ਼ੀਲ ਲਹਿਰ ਪ੍ਰਤੀ ਸਮਰਪਣ ਭਾਵਨਾ ਨੂੰ ਦਰਸਾਉਂਦੀਆਂ ਸਨ। ਇਸ ਦੋਸਤ ਦੀ ਕੁਰਬਾਨੀ ਕਦੇ ਭੁਲਾਈ ਨਹੀਂ ਜਾ ਸਕਦੀ ਅਸੀਂ ਉਸ ਵੱਲੋਂ ਪਾਏ ਪੂਰਨਿਆਂ ਤੇ ਚੱਲਣ ਦੀ ਕੋਸ਼ਿਸ਼ ਕਰਾਂਗੇ।

ਪ੍ਰੋ.ਜਸਪਾਲ ਸਿੰਘ, ਰਾਮ ਸਿੰਘ ਭੱਟੀ,
ਗਿਲਜੇਵਾਲਾ (ਮੁਕਤਸਰ)

ਮਈ-ਜੂਨ ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਸੀ। ਸ੍ਰੀ ਪੀ.ਐਨ.ਨਿਪਾਨੀਕਰਨ ਨਾਲ ਮੁਲਾਕਾਤ ਤੇ ਮਹਾਂਰਾਸ਼ਟਰ ਦੀ ਤਰਕਸ਼ੀਲ ਲਹਿਰ ਬਾਰੇ ਪੜ੍ਹ ਕੇ ਭਰਪੂਰ ਜਾਣਕਾਰੀ ਮਿਲੀ। ਅਧਿਆਤਮਵਾਦ ਦੇ ਨਵੇਂ ਪਹਿਰੇਦਾਰ, ਧਰਤੀ ਦਾ ਵਧਦਾ ਤਾਪਮਾਨ ਗਿਆਨ ਵਰਧਕ ਰਚਨਾਵਾਂ ਸਨ। ਦੇਵੀ ਮਾਤਾ ਦੇ ਪ੍ਰਗਟ ਹੋਣ ਦਾ ਰਾਜ਼, ਪਿੰਡ ਦੀ ਸੱਥ 'ਚੋਂ ਤੇ ਸ਼ਿਵ ਵਰਮਾ ਦੀ ਰਚਨਾ 'ਉਸਨੇ ਕਿਹਾ ਸੀ' ਵੀ ਪਸੰਦ ਆਈਆਂ। ਵਿਚਾਰ ਤੇ ਵਿਸਥਾਰ ਕਾਲਮ ਵਿੱਚ ਪੁਸਤਕਾਂ ਬਾਰੇ ਰਾਜਪਾਲ ਸਿੰਘ ਜੀ ਨੇ ਬਹੁਤ ਖੂਬ ਲਿਖਿਆ ਹੈ। ਖੋਜ ਖਬਰ ਤੇ ਜਗਿਆਸਾ ਕਾਲਮ ਮੈਗਜ਼ੀਨ ਦੀ ਪ੍ਰਾਪਤੀ ਹਨ। ਮਿੰਨੀ ਰਚਨਾਵਾਂ ਵੱਧ ਦਿਆ ਕਰੋ

ਜਸਵੀਰ ਸਲਾਣਾ, ਫਤਿਹਗੜ੍ਹ ਸਾਹਿਬ

ਮੈਗਜ਼ੀਨ ਦੇ ਨਵੇਂ ਪਾਠਕ ਹਾਂ। ਮਈ-ਜੂਨ ਦੇ ਅੰਕ ਵਿੱਚ ਅਧਿਆਤਮਵਾਦ ਦੇ ਨਵੇਂ ਪਹਿਰੇਦਾਰ, ਸਮਾਜੀ ਸ਼ੋਸ਼ਣ ਤੇ ਮਨੋਰੋਗ, ਥਲ-ਮੰਡਲ ਤੇ ਧਰਤੀ ਦਾ ਵਧਦਾ ਤਾਪਮਾਨ ਆਦਿ ਰਚਨਾਵਾਂ ਪਸੰਦ ਆਈਆਂ। ਮੈਗਜ਼ੀਨ ਲਈ ਸ਼ੈਲੀ ਥੋੜੀ ਸਰਲ ਕਰੋ। ਤਰਕ ਅਪਣਾਈਏ ਕਵਿਤਾ ਰੌਚਿਕ ਜੀ

ਅਵਤਾਰ ਸਿੰਘ, ਜਗਤਾਰ ਜੱਗੀ,
ਪਿੰਡ ਝੱਲ(ਸੰਗਰੂਰ)

ਇਸ ਅੰਕ ਵਿੱਚ ਸ੍ਰੀ ਪੀ.ਐਨ.ਨਿਪਾਨੀਕਰਨ ਨਾਲ ਕੀਤੀ ਗਈ ਮੁਲਾਕਾਤ ਕਾਬਿਲ-ਇ-ਤਾਰੀਫ ਸੀ। ਸੰਪਾਦਕੀ, ਸਮਾਜੀ ਸੋਸ਼ਣ ਤੇ ਮਨੋਰੋਗ, ਹੱਡੀਂ ਹੰਢਾਏ ਪਲਾਂ ਦੀ ਦਾਸਤਾਨ ਰਚਨਾਵਾਂ ਪ੍ਰਭਾਵਸ਼ਾਲੀ ਤੇ ਸਰਾਹੁਣਯੋਗ ਸਨ। ਧਰਤੀ ਦਾ ਵਧਦਾ ਤਾਪਮਾਨ, ਥਲ-ਮੰਡਲ, ਖੋਜ ਖਬਰ ਤੇ ਜਗਿਆਸਾ

ਆਦਿ ਰਚਨਾਵਾਂ ਵੀ ਗਿਆਨ-ਵਰਧਕ ਸਨ । ਸ੍ਰੀਮਤੀ ਰਸ਼ਪਿੰਦਰਪਾਲ ਕੌਰ ਦੀ ਰਚਨਾ 'ਕਰਮਯੋਗੀ ਕ੍ਰਿਸ਼ਨ ਦੀ ਯਾਦ ਸਦਾ ਰਹੇਗੀ' ਪੜ੍ਹਕੇ ਅੱਖਾਂ ਹੰਝੂਆਂ ਨਾਲ ਨਮ ਹੋ ਗਈਆਂ । ਕੁੱਲ ਮਿਲਾਕੇ ਸਾਰਾ ਮੈਗਜ਼ੀਨ ਹੀ ਸਾਂਭਣਯੋਗ ਸੀ

ਜੁਗਿੰਦਰਪਾਲ ਗਿੰਦਰ, ਨਵਾਂਕਿਲਾ (ਫਰੀਦਕੋਟ)

ਮਈ ਜੂਨ ਦਾ ਤਰਕਸ਼ੀਲ ਮੈਗਜ਼ੀਨ ਹੱਦ ਤੋਂ ਵੱਧ ਪਸੰਦ ਆਇਆ । ਵਿਸ਼ੇਸ਼ ਕਰਕੇ ਪੀ.ਐਨ.ਨਿਪਾਨੀਕਰਨ ਨਾਲ ਮੁਲਾਕਾਤ ਤੇ ਖ਼ਪਤਕਾਰ ਫ਼ੋਰਮ ਦਾ ਅਹਿਮ ਫੈਸਲਾ ਤਰਕਸ਼ੀਲ ਜਥੇਬੰਦੀ ਲਈ ਮਾਣ ਵਾਲੀ ਗੱਲ ਹੋ ਨਿੱਬੜੀ । ਇਸ ਤੋਂ ਇਲਾਵਾ ਸਾਰਾ ਅੰਕ ਹੀ ਪਸੰਦ ਆਇਆ

ਮੋਹਣਜੀਤ ਥਰੀਕੇ,ਲੁਧਿਆਣਾ ।

ਇਹ ਅੰਕ ਪਸੰਦ ਆਇਆ । ਮੁਲਾਕਾਤ ਕਾਲਮ ਵਿਚ ਪੀ.ਐਨ.ਨਿਪਾਨੀਕਰਨ ਨਾਲ ਹੋਈ ਗੱਲਬਾਤ ਤੇ ਜਾਣਕਾਰੀ ਕਾਫ਼ੀ ਪ੍ਰਭਾਵਸ਼ਾਲੀ ਸੀ । ਮਾਨਸਿਕ ਰੋਗਾਂ,ਰਸ਼ਪਿੰਦਰਪਾਲ ਕੌਰ ਜੀ ਦਾ ਮਰਹੂਮ ਕ੍ਰਿਸ਼ਨ ਜੀ ਬਾਰੇ,ਵਿਚਾਰ-ਵਿਸਥਾਰ,ਪਿੰਡ ਦੀ ਸੱਥ 'ਚੋਂ, ਖੋਜ ਖਬਰ ਤੇ ਜਗਿਆਸਾ ਕਾਲਮ ਪਸੰਦ ਆਏ ।

ਪ੍ਰਵੀਨ, ਮੰਡੀ ਲੱਖੇਵਾਲੀ (ਮੁਕਤਸਰ)

ਮਈ-ਜੂਨ ਅੰਕ ਵਿੱਚ ਸੰਪਾਦਕੀ ਧਰਮਾਂ ਦੇ ਮਾਨਵਤਾ ਵਿਰੋਧੀ ਕਿਰਦਾਰ ਨੂੰ ਸਪਸ਼ਟ ਕਰਦੀ ਸੀ । ਪੀ.ਐਨ.ਨਿਪਾਨੀਕਰਨ ਨਾਲ ਮੁਲਾਕਾਤ, ਅਧਿਆਤਮਵਾਦ ਦੇ ਨਵੇਂ ਪਹਿਰੇਦਾਰ, ਮਨੋਰੋਗ, ਯਾਦਾਂ ਦੇ ਝਰੋਖੇ 'ਚੋਂ,ਪਿੰਡ ਦੀ ਸੱਥ 'ਚੋਂ,ਰਾਜਪਾਲ ਸਿੰਘ ਜੀ ਦਾ ਕਾਲਮ ਵਿਚਾਰ ਤੇ ਵਿਸਥਾਰ ਬਹੁਤ ਪਸੰਦ ਆਏ । ਜੇ.ਸੀ.ਬੋਸ ਦੀ ਜੀਵਨੀ ਵਿੱਚ ਤਾਰੀਖਾਂ ਦੀਆਂ ਗੰਭੀਰ ਗਲਤੀਆਂ ਸਨ । ਅਜਿਹਾ ਸਾਡੇ ਅਦਾਰੇ ਨੂੰ ਸ਼ੋਭਾ ਨਹੀਂ ਦਿੰਦਾ ।

ਰਣਜੀਤ ਝਨੇਰ,ਰਮੇਸ਼ ਸਿੰਘ, ਸੁਰਜੀਤ ਸਿੰਘ,
ਅਹਿਮਦਗੜ੍ਹ(ਸੰਗਰੂਰ)

ਇਸ ਅੰਕ ਵਿੱਚ ਪੀ.ਐਨ.ਨਿਪਾਨੀਕਰਨ ਨਾਲ ਮੁਲਾਕਾਤ ਬਹੁਤ ਪਸੰਦ ਆਈ । ਹਰਭਜਨ ਹਲਵਾਰਵੀ ਜੀ ਦਾ ਲੇਖ ਅਧਿਆਤਮਵਾਦ ਦੇ ਪਹਿਰੇਦਾਰ ਤੇ ਡਾ.ਸ਼ਿਆਮ ਸੁੰਦਰ ਦੀਪਤੀ ਦੀ ਰਚਨਾ ਸਮਾਜੀ ਸੋਸ਼ਣ ਤੇ ਮਨੋਰੋਗ ਭਾਵਪੂਰਤ ਸਨ । ਸ਼ਿਵ ਵਰਮਾ ਦੀ ਸੱਚੀ ਕਹਾਣੀ ਤੇ ਕਰਮਯੋਗੀ ਕ੍ਰਿਸ਼ਨ ਬਰਗਾੜੀ ਬਾਰੇ ਆਰਟੀਕਲ ਉਚ-ਪਾਏ ਦੇ ਸਨ । ਸਮੁੱਚਾ ਮੈਟਰ ਸਲਾਹੁਣਯੋਗ ਸੀ

ਰਾਜਨ ਤੇ ਏਕਤਾ, ਅਬੋਹਰ ਰੋਡ,ਮੁਕਤਸਰ

ਮਈ-ਜੂਨ ਦੇ ਤਰਕਸ਼ੀਲ ਮੈਗਜ਼ੀਨ ਵਿਚ ਪੀ.ਐਨ.ਨਿਪਾਨੀਕਰ ਨਾਲ ਮੁਲਾਕਾਤ,ਪਿੰਡ ਦੀ ਸੱਥ 'ਚੋਂ, ਹੱਡੀਂ ਹੰਢਾਏ ਪਲਾਂ ਦੀ ਦਾਸਤਾਨ, ਯਾਦਾਂ ਦੇ ਝਰੋਖੇ 'ਚੋਂ, ਜਗਿਆਸਾ ਤੇ ਵਿਚਾਰ-ਵਿਸਥਾਰ ਆਦਿ ਰਚਨਾਵਾਂ ਬਹੁਤ ਪਸੰਦ ਆਈਆਂ । ਸਾਰਾ ਮੈਟਰ ਠੀਕ ਸੀ ।

ਪਰਗਟ ਸਿੰਘ ਹੈਪੀ, ਆਲੋਵਾਲ(ਪਟਿਆਲਾ),
ਮੰਗਾ ਭੋਏਪੁਰੀ, ਭੋਏਪੁਰ(ਜਲੰਧਰ),
ਜਗਜੀਤ ਕਾਲੇਕਾ,ਬਲਵਿੰਦਰ ਸ਼ਾਂਤ ।

ਮੈਂ ਕੇਂਦਰੀ ਲਾਇਬਰੇਰੀ ਵਿੱਚ ਮੌਕਾ ਮੇਲ ਵਜੋਂ ਏ ਐਸ.ਵਿਰਦੀ (ਏ.ਖਰਲਵੀਰ) ਨੂੰ ਮਿਲ ਗਿਆ । ਮੈਨੂੰ ਇਹ ਜਾਣਕੇ ਧੱਕਾ ਲੱਗਾ ਕਿ ਉਸਨੂੰ ਅੰਤੜੀਆਂ ਦਾ ਕੈਂਸਰ ਹੋ ਗਿਆ ਹੈ । ਮੈਨੂੰ ਯਕੀਨ ਹੈ ਕਿ ਉਹ ਸਰਜਰੀ ਤੋਂ ਬਾਅਦ ਬਿਲਕੁਲ ਠੀਕ ਹੋ ਜਾਵੇਗਾ । ਮੈਂ ਉਸਨੂੰ ਅਠਾਰਾ ਮਹੀਨਿਆਂ ਬਾਦ ਮਿਲਿਆ ਸੀ । ਫੇਰ ਮੈਂ ਘਰ ਆਇਆ, ਚਾਹ ਦਾ ਕੱਪ ਬਣਾਇਆ । ਅਚਾਨਕ ਡਾਕੀਏ ਨੇ ਮਾਰਚ-ਅਪ੍ਰੈਲ ਦਾ ਤਰਕਸ਼ੀਲ ਅੰਕ ਮੇਰੇ ਲੈਟਰ ਬਾਕਸ ਵਿੱਚ ਸੁੱਟਿਆ । ਪਹਿਲਾਂ ਮੈਂ ਮੁੱਖ ਪੰਨੇ ਤੇ ਛਪੀ ਫੋਟੋ ਨੂੰ ਨਿਹਾਰਦਾ ਰਿਹਾ । ਮੈਂ ਇੱਕ ਸੁਨੱਖੇ ਮਨੁੱਖ ਦੀ ਤਸਵੀਰ ਦੇਖ ਰਿਹਾ ਸੀ । ਮੈਨੂੰ ਉਸ ਦਾ ਸੰਵੇਦਨਸ਼ੀਲ ਚਿਹਰਾ ਅਤੇ ਤਿੱਖੇ ਨੈਣ-ਨਕਸ਼ ਪਸੰਦ ਆਏ । ਮੈਗਜ਼ੀਨ ਪੜ੍ਹਦਿਆਂ, ਕਾਮਰੇਡ ਕ੍ਰਿਸ਼ਨ ਬਰਗਾੜੀ ਦੀ ਮੌਤ ਬਾਰੇ ਜਾਣਕੇ ਮੈਂ ਉਦਾਸ ਹੋ ਗਿਆ । ਚਾਹ ਦਾ ਕੱਪ ਨਾ ਪੀ ਸਕਿਆ । ਮੇਰਾ ਗਲ ਗੱਚ ਭਰ ਆਇਆ ਅਤੇ ਮੈਂ ਰੋ ਪਿਆ । ਹਾਂ, ਮੈਂ ਇੱਕ ਬੱਚੇ ਵਾਂਗ ਰੋਇਆ । ਮੈਨੂੰ ਨਹੀਂ ਪਤਾ ਕਿਉਂ ? ਮੈਂ ਉਸਨੂੰ ਆਪਣੀ ਜ਼ਿੰਦਗੀ 'ਚ ਕਦੇ ਨਹੀਂ ਮਿਲਿਆ, ਨਿੱਜੀ ਤੌਰ ਤੇ ਵੀ ਨਹੀਂ ਜਾਣਦਾ ਸਾਂ । ਤਰਕਸ਼ੀਲ ਵਿਚ ਛਪੇ ਉਸਦੇ ਲੇਖ ਪੜ੍ਹੇ ਸਨ । ਫੇਰ ਵੀ ਮੈਂ ਉਸ ਦੀ ਮੌਤ ਤੇ ਰੋਇਆ । ਮੈਨੂੰ ਵਿਗੋਚੇ ਦਾ ਸ਼ਿੱਦਤ ਨਾਲ ਅਹਿਸਾਸ ਹੋਇਆ । ਮੈਂ ਸੁੰਨ ਹੋ ਗਿਆ । ਮੈਂ ਆਪਣੀ ਆਰਾਮ ਕੁਰਸੀ ਤੇ ਬੁੱਤ ਬਣਕੇ ਬੈਠਾ ਰਿਹਾ ।

ਫੇਰ ਭੀ ਮੈਂ ਆਪਣੀ ਦਿਲੀ ਹਮਦਰਦੀ ਅਤੇ ਅਫਸੋਸ ਉਸਦੇ ਪਰਵਾਰਿਕ ਮੈਂਬਰਾਂ ਤੇ ਤਰਕਸ਼ੀਲ ਸੁਸਾਇਟੀ ਨਾਲ ਸਾਂਝਿਆ ਕਰਨਾ ਚਾਹੁੰਦਾ ਹਾਂ । ਤਰਕਸ਼ੀਲ ਸੁਸਾਇਟੀ ਨੇ ਇੱਕ ਮਹਾਂਰਥੀ ਮੈਂਬਰ, ਉਚੇ ਰੁਤਬੇਵਾਲਾ, ਅਸੀ ਚਿੰਤਕ, ਹਮਦਰਦ, ਸਮਰਪਣ ਦੀ ਭਾਵਨਾ ਨਾਲ ਓਤਪੋਤ, ਆਪਣੇ ਸਾਥੀਆਂ ਲਈ ਜ਼ਿੰਮੇਵਾਰੀ ਤੇ ਲਗਾਓ ਦੀ ਭਾਵਨਾ ਵਾਲਾ, ਮਨੁੱਖਵਾਦੀ, ਜ਼ਮੀਰ ਰੱਖਣ ਵਾਲਾ ਵਿਅਕਤੀ ਖੋਹ ਲਿਆ ਹੈ । ਉਹ ਮਨੁੱਖਵਾਦ ਦੇ ਕਾਰਜ ਲਈ ਲੜਨ ਵਾਲਾ ਤਕੜਾ ਸਿਪਾਹੀ ਸੀ । ਯਕੀਨਨ ਪੰਜਾਬ ਅਤੇ ਪੰਜਾਬੋਂ ਬਾਹਰਲੇ ਅਗਾਂਹਵਧੂ ਵਿਅਕਤੀਆਂ । ਕ੍ਰਿਸ਼ਨ ਬਰਗਾੜੀ ਦੀ ਘਾਟ ਰੜਕਦੀ ਰਹੇਗੀ । ਬੇਸ਼ੱਕ ਮੈਂ ਹਮਦਰਦੀ ਦੀ ਭਾਵਨਾ 'ਚੋਂ ਇਹ ਖਤ ਲਿਖ ਰਿਹਾ ਹੈ । ਮੈਨੂੰ ਭਲੀ ਭਾਂਤ ਪਤਾ ਹੈ ਕਿ ਉਸਦਾ ਪ੍ਰੀਵਾਰ ਅਤੇ ਸੁਸਾਇਟੀ ਦੇ ਮੈਂਬਰ ਉਸ ਵਰਗੇ ਆਗੂ ਦੇ ਵਿਗੋਚੇ ਨਾਲ ਹਲੂਣੇ ਗਏ ਹੋਣਗੇ ਜਿਵੇਂ ਉਹ ਕਹਿੰਦੇ ਹੋਣ :-

ਜਾਣੇ ਵਾਲੇ ਨੇ ਤਾਂ ਆਖਰ ਚਲੇ ਹੀ ਜਾਣਾ ਹੈ
ਮਜ਼ਾ ਤਾਂ ਹੈ ਕਿ ਗੈਰਹਾਜ਼ਰ ਹੋਕੇ ਭੀ ਹਾਜ਼ਰ ਰਹੇ

ਸਾਜ਼ ਬੰਦ ਹੋਣ ਬਾਦ ਵੀ ਯਾਦਾਂ ਵਿੱਚ ਜਿਵੇਂ ਥਰਥਰਾਹਟ ਰਹਿੰਦੀ ਹੈ ਇਸੇ ਤਰ੍ਹਾਂ ਕ੍ਰਿਸ਼ਨ ਜੀ ਦੀ ਯਾਦ ਸਦਾ ਲਈ ਜਿਉਂਦੀ ਰਹੇਗੀ

ਫੇਰ ਮੈਂ ਹੌਲੀ ਹੌਲੀ ਮੈਗਜ਼ੀਨ ਪੜ੍ਹਿਆ ਜਿਸ ਵਿਚ ਕਾਮਰੇਡ ਹੇਮਰਾਜ ਸਟੈਨੋ ਦਾ ਲੇਖ 'ਬ੍ਰਹਮਲੀਨ ਹੋਣਾ ਇੱਕ ਧੋਖਾ, ਵਿੱਚ ਉਸਨੇ ਬੜੇ ਸੁਘੜ ਤਰੀਕੇ ਨਾਲ ਮਨੁੱਖੀ ਸਰੀਰ ਦੇ ਅਹਿਮ ਅੰਗਾਂ ਤੇ ਆਤਮਾ ਬਾਰੇ ਸਪਸ਼ਟ ਕੀਤਾ ਹੈ ।

ਮਈ-ਜੂਨ ਅੰਕ ਪੜ੍ਹਿਆ ਜਿਸ ਵਿੱਚ ਸ੍ਰੀ ਹੇਮਰਾਜ ਸਟੈਨੋ ਦਾ ਲੇਖ ਬਹੁਤ ਹੀ ਮਾਅਰਕੇ ਦਾ ਲੇਖ ਸੀ ।

ਕਾਮਰੇਡ ਅਵਤਾਰ ਪਾਬਲਾ, ਇੰਗਲੈਂਡ ।



## ਭਵਨ ਸਹਾਇਤਾ

| | |
|---|---|
| 1.ਡਾ.ਜੀਵਨ ਜੋਤ ਕੌਰ,ਫਰੀਦਕੋਟ (ਆਪਣੀ ਮਾਤਾ ਦੀ ਯਾਦ'ਚ) | 500.00 |
| 2ਸ੍ਰੀਮਤੀ ਚਰਨਜੀਤ ਕੌਰ ਟਿਵਾਣਾ (ਆਪਣੇ ਪਤੀ ਸ੍ਰੀ ਸੰਤੋਖ ਸਿੰਘ ਦੀ ਯਾਦ'ਚ) | 1000.00 |
| 3.ਦਿਲਬਾਗ ਸਿੰਘ ਸਮਰਾ, ਸਰੀ, ਬੀ.ਸੀ., ਕੈਨੇਡਾ ਰਾਹੀਂ | 15000.00* |
| ਕੁੱਲ ਜੋੜ | 16500.00 |
| ਪਿਛਲਾ ਜੋੜ | 822797.00 |
| ਕੁੱਲ ਜੋੜ | 839297.00 |

## ਸੁਸਾਇਟੀ ਸਹਾਇਤਾ:

| | |
|---|---|
| 1.ਤਰਵਿੰਦਰ ਸਿੰਘ ਪੁੱਤਰ ਅਨੂਪ ਸਿੰਘ ਪਿੰਡ ਬਿਲਾਸਪੁਰ (ਹੁਸ਼ਿਆਰਪੁਰ) | 100.00 |
| 2.ਪ੍ਰੋ.ਤਰਸੇਮ ਨਰੂਲਾ,ਜੈਤੋ, (ਫਰੀਦਕੋਟ) (ਆਪਣੀ ਮਾਤਾ ਦੀ ਯਾਦ'ਚ) | 200.00 |
| 3.ਚਮਕੌਰ ਸਿੰਘ, ਘੋਲੀਆ ਖੁਰਦ | 200.00 |

## ਮੈਗਜ਼ੀਨ ਸਹਾਇਤਾ

| | |
|---|---|
| 1.ਦਿਲਬਾਗ ਸਿੰਘ ਸਮਰਾ, ਸਰੀ, ਬੀ.ਸੀ.ਕੈਨੇਡਾ ਰਾਹੀਂ | 10000.00* |
| 2.ਚਮਕੌਰ ਸਿੰਘ, ਘੋਲੀਆ ਖੁਰਦ (ਆਪਣੀ ਦਾਦੀ ਦੀ ਯਾਦ 'ਚ) | 200.00 |

(ਨੋਟ*ਨਿਸ਼ਾਨ ਵਾਲੀ ਭੇਜੀ ਸਹਾਇਤਾ ਵਿੱਚ ਸਰਵਸ੍ਰੀ ਚਰਨ ਕੰਵਲ ਖੋਸਾ 600 ਰੁਪੈ, ਇਕਬਾਲ ਪੂਨੀਆ 600 ਰੁਪੈ, ਪਿੰਦਰ ਜੌਹਲ 600 ਰੁਪੈ, ਕੈਂਟੀ ਮੁੰਜਲ 600 ਰੁਪੈ, ਸੁਰਿੰਦਰ ਕਾਮਰੇਡ 600 ਰੁਪੈ, ਸੁਰਜੀਤ 600 ਰੁਪੈ, ਰਛਪਾਲ ਬੰਦੇਸ਼ਾ 3000 ਰੁਪੈ, ਐਕਟਿਵ ਬੁਆਇ ਫਰਨੀਚਰ ਕੰ. ਵਿੱਚ ਕੰਮ ਕਰਦੀਆਂ ਭੈਣਾਂ ਵੱਲੋਂ 3000 ਰੁਪੈ, ਦਵਿੰਦਰ ਗਿੱਲ ਕੋਕਰੀ ਕਲਾਂ ਵੱਲੋਂ 1500 ਰੁਪੈ, ਅਵਤਾਰ ਸਿੰਘ ਗਿੱਲ 600 ਰੁਪੈ, ਸਤਪਾਲ ਗਿੱਲ 600 ਰੁਪੈ, ਪ੍ਰਿਤਪਾਲ ਸੰਘਾ 300 ਰੁਪੈ, ਸੁਰਿੰਦਰ ਪੁਰੇਵਾਲ 300 ਰੁਪੈ, ਹਰਨੇਕ ਢਿੱਲੋਂ 150 ਰੁਪੈ, ਬਲਵਿੰਦਰ ਸੰਘਾ 150 ਰੁਪੈ, ਹਰਪਾਲ ਸਿੰਘ 150 ਰੁਪੈ, ਡਾ.ਹਰਵਿੰਦਰ 150 ਰੁਪੈ, ਸੁੱਖਾ ਖਹਿਰਾ 300 ਰੁਪੈ, ਬੇਅੰਤ ਗਿੱਲ 600 ਰੁਪੈ, ਗੁਰਨਾਮ ਵਿੱਲ 450 ਰੁਪੈ, ਦਿਲਬਾਗ ਸਮਰਾ 3000 ਰੁਪੈ, ਪ੍ਰਿਅੰਕਲ ਸਮਰਾ 3000 ਰੁਪੈ, ਸਾਗਰ ਸਮਰਾ 3000 ਰੁਪੈ, ਬਲਬੀਰ ਸਮਰਾ 3000 ਰੁਪੈ, ਅਤੇ ਸਾਹਿਲ ਸਮਰਾ 3000 ਰੁਪੈ ਦਾ ਯੋਗਦਾਨ ਪਾਇਆ ਗਿਆ ਹੈ । ਉਕਤ ਦਰਜ ਤੋ ਬਾਕੀ ਰਹਿੰਦੀ ਰਾਸ਼ੀ ਬਰਗਾੜੀ ਮਨੋਰੋਗ ਕੇਂਦਰ ਲਈ ਹੈ ।)

## ਲਾਈਫ ਮੈਂਬਰਸ਼ਿੱਪ

654.ਸ੍ਰੀ ਸੋਮ ਦੇਵ ਜੰਗੀਰ ਮਾਰਫਤ ਭਾਰਤ ਕਰਿਸ਼ੀ ਸੇਵਾ ਕੇਂਦਰ, ਨਜ਼ਦੀਕ ਰਾਇ ਤੁੱਲਾ ਰਾਮ ਚੋਕ, ਬੱਸ ਸਟੈਂਡ ਰੋਪ, ਮਹਿੰਦਰਗੜ੍ਹ ।

655.ਸ੍ਰੀ ਬਖਸ਼ੀਸ਼ ਸਿੰਘ ਮਾਰਫਤ ਦਸ਼ਮੇਸ਼ ਐਗਰੀਕਲਚਰ ਵਰਕਸ, ਬਾਜਾਖਾਨਾ ਰੋਡ, ਪਿੰਡ ਭਗਤਾ ਭਾਈਕਾ (ਫਰੀਦਕੋਟ)

656.ਸ੍ਰੀ ਭੂਰਾ ਸਿੰਘ, ਪਿੰਡ ਤੇ ਡਾ.ਮਹਿਮਾ ਸਰਜਾ(ਬਠਿੰਡਾ)

657.ਟੀਟੂ ਅਨੇਜਾ, ਅਨੇਜਾ ਟੇਲਰਜ਼, ਦੁਕਾਨ ਨੰ.83, ਗਿਆਨੀ ਜ਼ੈਲ ਸਿੰਘ ਮਾਰਕਿਟ, ਬਾਘਾਪੁਰਾਣਾ (ਮੋਗਾ)

658.ਸ੍ਰੀ ਜਸਵਿੰਦਰ ਸਿੰਘ ਐਸ.ਡੀ.ਓ.(ਪਬਲਿਕ ਹੈਲਥ) ਪੁੱਤਰ ਸ੍ਰੀ ਮੁਖਤਿਆਰ ਸਿੰਘ, ਪਿੰਡ ਤੇ ਡਾ.ਭੰਗ ਚਿੜੀ (ਮੁਕਤਸਰ)

659.ਸੁਰਜੀਤ ਕੌਰ, 1957, ਸੈਕਟਰ - 61, ਫੇਜ਼ - 7, ਮੁਹਾਲੀ (ਚੰਡੀਗੜ੍ਹ)

660.ਕਮਲਜੀਤ ਕੌਰ ਪਤਨੀ ਸ੍ਰੀ ਗੁਰਜੀਤ ਸਿੰਘ ਪੁੱਤਰ ਮਾਸਟਰ ਹਰੀ ਸਿੰਘ, ਪਿੰਡ ਤੇ ਡਾ.ਚੰਨੂਵਾਲਾ (ਮੋਗਾ)

661.ਮਲਕੀਤ ਸਿੰਘ ਪੁੱਤਰ ਸ੍ਰੀ ਕਰਮ ਚੰਦ, ਪਿੰਡ ਰਲਹਨ, ਡਾ.ਖੁੱਡਾ (ਹੁਸ਼ਿਆਰਪੁਰ)

## ਇਕਾਈਆਂ ਨੂੰ ਆਈ ਸਹਾਇਤਾ

ਇਕਾਈ ਬਠਿੰਡਾ :

1.ਕਾ.ਦਲੇਰ ਸਿੰਘ ਵੱਲੋਂ ਆਪ ਦੀ ਸੇਵਾ-ਮੁਕਤੀ ਦੀ ਖੁਸ਼ੀ ਉਪਰੰਤ 2000 ਰੁਪੈ ਦਿੱਤੇ ਗਏ ।

2.ਰਘੁਬੀਰ ਸਿੰਘ ਖੇਮੂਆਣਾ ਅਤੇ ਪ੍ਰੀਵਾਰ ਨੇ ਸ੍ਰੀ ਗੁਰਦਿਆਲ ਸਿੰਘ ਦੀ ਯਾਦ ਵਿੱਚ 1000 ਰੁਪੈ ਦਿੱਤੇ ।

3.ਉਤਮ ਸਿੰਘ ਨੇ ਆਪਣੇ ਬੇਟੇ ਅਮਨਜੋਤ ਦੀ ਯਾਦ ਵਿੱਚ 1000 ਰੁਪੈ ਦਿੱਤੇ ।

ਇਕਾਈ ਧੂਰੀ :

ਪਿਆਰਾ ਸਿੰਘ ਨੇ ਆਪਣੇ ਵੱਡੇ ਭਰਾ ਕੁਲਵੰਤ ਸਿੰਘ ਦੀ ਯਾਦ 'ਚ 1000 ਰੁਪੈ ਦਿੱਤੇ ।

## ਸੋਧਾਂ :

1. ਜੀ.ਸੀ.ਬੋਸ (ਵਿਗਿਆਨੀ) ਦੀ ਛਪੀ ਜੀਵਨੀ ਵਿੱਚ ਉਨ੍ਹਾਂ ਦੇ ਜਨਮ ਦੀ ਤਾਰੀਖ 30 ਨਵੰਬਰ, 1898 ਦੀ ਜਗ੍ਹਾ 30 ਨਵੰਬਰ, 1858 ਪੜ੍ਹੀ ਜਾਵੇ ।
2. ਨੰਬਰ 648 ਤੇ ਛਪੀ ਲਾਈਫ ਮੈਂਬਰਸ਼ਿੱਪ ਰਾਜਵਿਰੰਦਰਜੀਤ ਕੌਰ ਜੌਹਲ ਪੁੱਤਰੀ ਡਾ.ਦੀਦਾਰ ਸਿੰਘ ਪ੍ਰੀਤ, ਪਿੰਡ ਤੇ ਡਾਕ.ਬਾਬਰਪੁਰ, ਜ਼ਿਲਾ ਲੁਧਿਆਣਾ ਪੜ੍ਹਿਆ ਜਾਵੇ ।

......ਅਦਾਰਾ ਤਰਕਸ਼ੀਲ

ਜਿਲਦ ਨੰ : 1 ਰਜਿ. ਨੰ: PUNPUN/2000/5393 ਅੰਕ ਨੰ: 4




ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ:) ਦੀ ਸਾਲਾਨਾ ਇਕੱਤਰਤਾ ਵਿੱਚ ਸ਼ਾਮਿਲ ਹੋਣ ਲਈ ਆਏ ਅੰਧ ਸ਼ਰਧਾ ਨਿਰਮੂਲਨ ਸੰਮਤੀ, ਮਹਾਂਰਾਸ਼ਟਰ ਦੇ ਆਗੂਆਂ ਦਾ ਬਠਿੰਡਾ ਰੇਲਵੇ ਸਟੇਸ਼ਨ 'ਤੇ ਸਵਾਗਤ ਕਰਦੇ ਹੋਏ ਸ਼੍ਰੀ ਭੂਰਾ ਸਿੰਘ ਸੂਬਾ ਸਕੱਤਰ, ਰਣਜੀਤ ਸਿੰਘ ਜ਼ੋਨ ਪ੍ਰਧਾਨ ਬਠਿੰਡਾ ਅਤੇ ਬਠਿੰਡਾ ਇਕਾਈ ਦੇ ਮੈਂਬਰ।



ਪ੍ਰਧਾਨਗੀ ਮੰਡਲ ਵਿੱਚ ਬੈਠੇ ਸ਼੍ਰੀ ਸੁਖਵਿੰਦਰ ਬਾਗਪੁਰ, ਰਾਮ ਸਵਰਨ ਸਿੰਘ, ਬਲਵਿੰਦਰ ਬਰਨਾਲਾ, ਭੂਰਾ ਸਿੰਘ, ਕੁਮਾਰ ਮੰਡਪੇ ਤੇ ਸ਼੍ਰੀਮਤੀ ਵੰਦਨਾ ਸ਼ਿੰਦੇ।



ਇਕੱਤਰਤਾ ਵਿੱਚ ਹਾਜਰ ਡੈਲੀਗੇਟ



ਇਕੱਤਰਤਾ ਨੂੰ ਸੰਬੋਧਨ ਕਰਦੇ ਹੋਏ
ਸ਼੍ਰੀ ਪੀ.ਐੱਨ, ਨਿਪਾਨੀਕਰ




If undelivered please return to :

# Tarksheel

Tarksheel Bhawan, Tarksheel Chowk,
Shanghera Bye Pass,
BARNALA -148101

**BOOK POST**
(Printed Matter)

To